# ਵਰਿਆਮ

ਅਕਤੂਬਰ ੧੯੯੯



ਤੀਹ ਸਾਲ ਪਹਿਲਾਂ (੯-੯-੫੯) ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸਮਾਰੋਹ ਦਾ ਦ੍ਰਿਸ਼। ਸਿਮ੍ਰਤੀ ਦੀ ਮਹਿਕ ਅੱਜ ਵੀ ਤਾਜ਼ਾ ਹੈ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਵਰਿਆਮ

ਅਕਤੂਬਰ—੧੯੮੯ ਜਿਲਦ—੧੪ ਅੰਕ—੧੨

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill)
Jalandhar-144001

### ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੩.੦੦ ਰੁਪਏ |
| ਸਾਲਾਨਾ ਚੰਦਾ | | ੩੦.੦੦ ,, |
| ਤਿੰਨ ਸਾਲ ਵਾਸਤੇ | | ੮੦.੦੦ ,, |
| ਚਾਰ ਸਾਲ ਵਾਸਤੇ | | ੧੦੦.੦੦ ,, |
| ਪੰਜ ਸਾਲ ਵਾਸਤੇ | | ੧੨੫.੦੦ ,, |
| ਉਮਰ ਭਰ ਵਾਸਤੇ | | ੩੦੦.੦੦ ,, |
| ਥਾਈਲੈਂਡ : | ਹਵਾਈ ਡਾਕ | ੨੦੦.੦੦ ,, |
| | ਸਮੁੰਦਰੀ | ੮੦.੦੦ ,, |
| ਅਰਬ ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦.੦੦ ,, |
| | ਸਮੁੰਦਰੀ | ੮੦.੦੦ ,, |
| ਅਮਰੀਕਾ : ਕਨੇਡਾ : | ਹਵਾਈ ਡਾਕ | ੩੦੦.੦੦ ,, |
| | ਸਮੁੰਦਰੀ ਡਾਕ | ੮੦.੦੦ ,, |

ਸੰਪਾਦਕੀ

# ਮਹਿਕ ਅੱਜ ਵੀ ਤਾਜ਼ਾ ਹੈ

ਵਰਿਆਮ ਦੇ ਮੁੱਖ ਪੰਨੇ ਤੇ ਇਕ ਤਸਵੀਰ ਹੈ। ਇਹ ਤਸਵੀਰ ਅੱਜ ਤੋਂ ਤੀਹ ਸਾਲ ਪਹਿਲਾਂ ਦੇ ਉਸ ਸਮਾਗਮ ਦੀ ਹੈ ਜਿਹੜਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚ ਉਹਨਾਂ ਦੇ ਦੇਹ ਦਾ ਓਹਲਾ ਕਰਨ ਬਾਦ ਹੋਇਆ ਸੀ। ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ ਓਤੇ ਦਸਤਾਰ ਬੰਦੀ ਸਮਾਗਮ ਵੀ ਸੀ। ਇਹ ਸਮਾਗਮ ਸਾਨੂੰ ਅਖੀਂ ਵੇਖਣ ਦਾ ਅਵਸਰ ਮਿਲਿਆ। ਇਸ ਤਸਵੀਰ ਵਿਚ ਭਾਵੇਂ ਮਾਈਕ ਤੇ ਗਿਆਨੀ ਕਰਤਾਰ ਸਿੰਘ ਜੀ ਤਕਰੀਰ ਕਰਦੇ ਦਿਖਾਈ ਦੇ ਰਹੇ ਹਨ ਪਰ ਇਹ ਸਮਾਗਮ ਹਾਜ਼ਰੀ ਦੀ ਗਿਣਤੀ ਅਤੇ ਸ਼ਖਸੀਅਤਾਂ ਪਖੋਂ ਬਹੁਤ ਵਿਲੱਖਣ ਸਮਾਗਮ ਸੀ। ਅਕਾਲੀ ਪਾਰਟੀ ਦੇ ਦੋਵੇ ਧੜਿਆਂ ਦੇ ਲੀਡਰ ਮਾਸਟਰ ਤਾਰਾ ਸਿੰਘ ਜੀ ਅਤੇ ਗਿਆਨੀ ਕਰਤਾਰ ਸਿੰਘ ਜੀ ਆਏ ਸਨ। ਕਾਂਗਰਸ ਪਾਰਟੀ ਵਲੋਂ ਸ: ਸਵਰਨ ਸਿੰਘ, ਸ: ਦਰਬਾਰਾ ਸਿੰਘ; ਗਿਆਨੀ ਜ਼ੈਲ ਸਿੰਘ, ਲਾਲਾ ਜਗਤ ਨਰਾਇਨ ਜੀ ਬੋਲੇ ਸਨ, ਰਾਧਾ ਸਵਾਮੀ ਸਤਿਸੰਗ ਬਿਆਸ ਦੇ ਮੌਜੂਦਾ ਗੱਦੀ ਨਸ਼ੀਨ ਹਜ਼ੂਰ ਮਹਾਰਾਜ ਚਰਨ ਸਿੰਘ ਅਤੇ ਰੂਹਾਨੀ ਸਤਿਸੰਗ ਆਸ਼ਰਮ ਦਿਲੀ ਵਾਲੇ ਮਹਾਰਾਜ ਚਰਨ ਸਿੰਘ ਜੀ ਵੀ ਆਏ ਸਨ। ਜਨ ਸੰਘ ਦੇ ਸ੍ਰੀ ਯਗਦਤ ਸ਼ਰਮਾ ਬੋਲੇ ਅਤੇ ਕਮਿਊਨਿਸਟ ਪਾਰਟੀ ਵਲੋਂ ਕਾਮਰੇਡ ਸੋਹਣ ਸਿੰਘ ਜੋਸ਼, ਸੋਸ਼ਲਿਸਟ ਪਾਰਟੀ ਵਲੋਂ ਸ, ਹਰਭਜਨ ਸਿੰਘ ਨੇ ਸ਼ਰਧਾਂਜਲੀ ਅਰਪਿਤ ਕੀਤੀ ਸੀ। ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਸ੍ਰੀ ਅਮ੍ਰਿਤਸਰ ਵਲੋਂ ਕਮੇਟੀ ਦੇ ਜਨਰਲ ਸਕੱਤਰ ਸ: ਅਮਰ ਸਿੰਘ ਦੁਸਾਂਝ ਸੰਪਾਦਕ ਅਕਾਲੀ ਪੱਤ੍ਰਕਾ ਨੇ ਇਕ ਦਸਤਾਰ ਭੇਟ ਕੀਤੀ ਅਤੇ ਮੌਕੇ ਤੇ ਭਾਵ ਭਿੰਨੀ ਸ਼ਰਧਾਂਜਲੀ ਭੇਟ ਕੀਤੀ। ਮਹਾਰਾਜਾ ਪਟਿਆਲਾ ਸ: ਯਾਦਵਿੰਦਰ ਸਿੰਘ ਵੀ ਬੋਲੇ ਸਨ। ਬੰਬਈ ਤੋਂ ਗਊ ਰਖਿਆ ਅੰਦੋਲਨ ਵਾਲੇ ਸ੍ਰੀ ਮਾਨੇਕਰ ਵੀ ਬੋਲੇ ਸਨ। ਅਨੇਕਾਂ ਸਾਧੂ ਸਮਾਜਾਂ ਅਤੇ ਧਾਰਮਕ ਸੰਸਥਾਵਾਂ ਦੇ ਮੁਖੀਆਂ ਨੇ ਦਰਸ਼ਨ ਦਿਤੇ ਸਨ। ਮਾਨੁਖਤਾਂ ਦਾ ਇਕ ਠਾਠਾਂ ਮਾਰਦਾ ਸਮੁੰਦਰ ਆਪਣੀ ਅਨੇਕਤਾ ਵਿਚ ਏਕਤਾ ਦਾ ਪ੍ਰਭਾਵ ਪਾ ਰਿਹਾ ਸੀ।

ਕਹਿੰਦੇ ਹਨ ਕਿ ਆਮ ਵਿਅਕਤੀ ਦੀ ਪਛਾਣ ਵੀ ਉਹਦੀ ਸੰਗਤ ਤੋਂ ਹੋ ਜਾਂਦੀ ਹੈ। ਸ੍ਰੀ ਭੈਣੀ ਸਾਹਿਬ ਵਿਚ ਜੁੜੀ ਇਹ ਸੰਗਤ ਦਸਦੀ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਭਾਵੇਂ ਨਾਮਧਾਰੀ ਜਗਤ ਦੇ ਸਰਵੇ ਸਰਵਾ ਸਨ ਪਰ ਉਹਨਾਂ ਦਾ ਆਦਰਸ਼ ਸਾਰੇ ਫਿਰਕਿਆਂ ਵਿਚ ਭਾਵਨਾਤਮਕ ਏਕਤਾ ਸੀ।



ਉਹਨਾਂ ਦੀ ਸਾਂਝੀਵਾਲਾ ਗੁਰੂ ਨਾਨਕ ਚੰਦ ਜੀ ਦੇ ਇਸ ਵਾਕ ਤੇ ਆਧਾਰਤ ਸੀ।

ਸਾਂਝ ਕਰੀਜੈ ਗੁਣਹ ਕੇਰੀ
ਛੋਡਿ ਅਵਗੁਣ ਚਲੀਐ...

ਇਸੇ ਆਦਰਸ਼ ਵਾਸਤੇ ਉਹ ਜਤਨ ਸ਼ੀਲ ਰਹੇ। ਜੀਵਨ ਵਿਚ ਸਭ ਕੁਝ ਹੋਵੇ ਇਕ ਪਰੇਮ ਮਨਫੀ ਹੋਵੇ ਤਾਂ ਸੁਖ ਨਹੀਂ ਹੈ। ਇਹ ਗਲ ਸਾਰੇ ਗੁਰੂਆਂ ਨੇ ਭਲੀ ਪ੍ਰਕਾਰ ਸਮਝਾਈ ਹੈ। ਪ੍ਰਭੂ ਨੂੰ ਪਾਉਣ ਦਾ ਰਸਤਾ ਹੀ ਪ੍ਰੇਮ ਹੈ। ਆਪਣੇ ਦੇਸ਼ ਤੇ ਸਮਾਜ ਵਿਕ ਸੁਖ ਸ਼ਾਂਤੀ ਵਰਤਾਉਣ ਦਾ ਮਾਰਗ ਵੀ ਪਰੇਮ ਦਾ ਹੀ ਹੈ। ਇਹ ਹੀ ਗਲ ਅੱਜ ਭੁਲਾਈ ਗਈ ਹੈ। ਅਪਣੇ ਨਿਜ ਦੇ ਵਾਤਾਵਰਨ, ਘਰ ਦੇ ਮਾਹੌਲ ਤੋਂ ਸ਼ੁਰੂ ਹੋ ਕੇ ਰਾਸ਼ਟਰੀ ਤੇ ਅੰਤਰਾਸ਼ਟਰੀ ਮਾਮਲਿਆਂ ਤੱਕ ਪਰੇਮ ਅਲੋਪ ਹੈ। ਫਲ ਸਰੂਪ ਗਮਾਂ ਫਿਕਰਾਂ, ਦੁਖਾਂ ਨੇ ਦੁਨੀਆਂ ਘੇਰੀ ਹੋਈ ਹੈ।

"ਆਪਣੇ ਆਦਰਸ਼ਾਂ ਮਾਨ ਮਰਿਆਦਾ ਅਤੇ ਰਹੁ ਰੀਤਾਂ ਤੇ ਸਖਤੀ ਨਾਲ ਅਮਲ ਕਰੋ ਪਰ ਦੂਸਰੇ ਦੀ ਮਾਣ-ਮਰਿਆਦਾ ਦਾ ਸਤਿਕਾਰ ਕਰੋ"। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹ ਵਾਰਤਾਰਾ ਅਮਲੀ ਰੂਪ ਵਿਚ ਕਰ ਕੇ ਵਿਖਾਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਦੁਤੀ ਸਾਦਗੀ, ਨਿਰਮਾਨਤਾ ਨਿਰਛਲਤਾ ਨੇ ਸਭ ਦਾ ਮਨ ਮੋਹਿਆ, ਸੰਪਰਦਾਈਆਂ ਧਰਮੀਆਂ ਅਧਰਮੀਆਂ ਸਭ ਦਾ। ਉਹਨਾਂ ਦੀ ਮੋਹਨੀ ਮੁਸਕਾਣ ਗਰੀਬ ਤੇ ਸਾਧਾਰਣ ਵਿਅਕਤੀ ਨੂੰ ਵੀ ਕੀਲ ਲੈਂਦੀ ਸੀ।

ਉਸ ਯਾਦਗਾਰੀ ਮੇਲੇ ਦੀ ਤੀਹਵੀਂ ਵਰੇ ਗੰਢ ਵਾਲਾ

ਮੇਲਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਸ੍ਰੀ ਭੈਣੀ ਸਾਹਿਬ ਚਲ ਰਿਹਾ ਹੈ ਜਿਸਦੇ ਅੰਤਮ ਦਿਨ ੧੩-੧੪-੧੫-੧੬ ਅਕਤੂਬਰ ਨੂੰ ਭਾਰੀ ਸਮਾਗਮ ਹੋਵੇਗਾ। ੧੬ ਦੀ ਸਵੇਰ ਨੂੰ ਇਹ ਮੇਲਾ ਸਮਾਪਤ ਹੋਵੇਗਾ। ਉਹਨਾਂ ਦੀ ਸਿਮ੍ਰਤੀ ਵਿਚ ਇੱਕਤੀਵਾਂ ਮੇਲਾ ਉਹਨਾਂ ਦੀ ਪਹਿਲੀ ਜਨਮ ਸ਼ਤਾਬਦੀ ਦੇ ਐਨ ਵਿਚਕਾਰ ਆ ਰਿਹਾ ਹੈ। ਅੱਜ ਕਲ ਸ਼ਤਾਬਦੀਆਂ ਦਾ ਜ਼ਮਾਨਾ ਹੈ। ਇਹਨਾਂ ਵਿਚੋਂ ਇਕ ਪਰਮੁਖ ਪੰਡਿਤ ਜਵਾਹਰ ਲਾਲ ਨਹਿਰੂ ਜੀ ਦੀ ਹੈ ਜਿਸਦਾ ਪਰਚਾਰ ਟੈਲੀਵੀਜਨ, ਰੇਡੀਓ ਅਤੇ ਅਖਬਾਰਾਂ ਰਾਹੀਂ ਸਰਕਾਰ ਕਰ ਰਹੀ ਹੈ। ਹੋਰ ਵੀ ਕਈ ਆਗੂਆਂ ਦੀਆਂ ਸ਼ਤਾਬਦੀਆਂ ਚਲਦੀਆਂ ਰਹੀਆਂ ਹਨ ਜੋ ਅਪਣੇ ਅਪਣੇ ਢੰਗ ਨਾਲ ਮਨਾਈਆਂ ਜਾ ਰਹੀਆਂ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਢੰਗ ਅਜਿਹਾ ਸੀ ਕਿ ਮਨੁਖ ਦਾ ਅਮਲੀ ਜੀਵਨ ਹੀ ਉਸ ਦੀ ਸ਼ੋਭਾ ਉਸ ਦਾ ਪਰਚਾਰ ਹੈ। ਕਿਨੀਆਂ ਪੁਸਤਕਾਂ ਛਾਪ ਲਈਆਂ ਜਾਣ ਕਿਨਾ ਪਰਚਾਰ ਕੀਤਾ ਜਾਵੇ ਜੇ ਮਨੁਖ ਦੇ ਅਮਲ ਵਿਚ ਉਹ ਆਚਰਨ ਰੁਪਮਾਨ ਨਹੀਂ ਹੁੰਦੇ ਤਾਂ ਪਰਾਪਤੀ ਨਿਸਫਲ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਗਾਡੀ ਰਾਹ ਤੇ ਚਲਦਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਤਕਣੀ ਨੇ ਹੀ ਉਹ ਵਿਅਕਤੀ ਸਿਰਜ ਦਿਤੇ ਜਿਹੜੇ ਮਾਨਵਵਾਦੀ ਕਦਰਾਂ ਕੀਮਤਾਂ ਦੀ ਜ਼ਿੰਦਾ ਮਸਾਲ ਬਣੇ। ਉਹ ਸਭ ਪ੍ਰਕਾਰ ਦੇ ਅਦਾਰਿਆਂ ਜਥੇਬੰਦੀਆਂ ਤੇ ਪਰਚਾਰਾਂ ਤੋਂ ਵਧ ਅਸਰ ਪਾਉਂਦੇ। ਉਹ ਖੇਤਾਂ ਵਿਚ ਬਗੈਰ ਵਿਛਾਈ ਤੋਂ ਦੀਵਾਨ ਲਾਉਂਦੇ ਤਾਂ ਵਹੀਰਾਂ ਦੀਆਂ ਵਹੀਰਾਂ ਇਕੱਠੀਆਂ ਹੋ ਜਾਂਦੀਆਂ। ਕਿਸੇ ਪਿੰਡ ਵਿਚੋਂ ਢੋਲਕੀ ਵਜਾ ਕੇ ਲੰਘ ਜਾਣਾ ਤਾਂ ਪਿੰਡ ਨਾਮਧਾਰੀਆ ਹੋ ਜਾਣਾ। ਜੋ ਬੋਲ ਕਰਨਾ ਉਸ ਨੂੰ ਪੁਗਾਉਣਾ। ਕਿਸੇ ਦਲੀਲ ਕਿਸੇ ਵਕੀਲ ਦੀ ਲੋੜ ਨਾ ਹੋਣੀ ਵਿਅਕਤੀ ਦਾ ਜੀਵਨ ਹੀ ਸੱਚ ਵਰਗਾ ਸੁੱਚਾ ਹੋਣਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਤਾਬਦੀ ਸਾਨੂੰ ਪ੍ਰੇਰ ਰਹੀ ਹੈ ਕਿ ਮਨੁਖੀ ਜੀਵਨ ਦੀ ਉਚਤਾ ਤੇ ਸੁੱਚਤਾ ਨੂੰ ਬਲਵਾਨ ਕੀਤਾ ਜਾਵੇ।

—ਜਗਦੀਸ਼ ਸਿੰਘ

## ਪੰਡਿਤ ਗੋਪਾਲ ਸਿੰਘ ਜੀ ਨੂੰ ਵਧਾਈਆਂ

ਨਾਮਧਾਰੀ ਪੰਥ ਦੇ ਪ੍ਰਸਿਧ ਵਿਦਵਾਨ ਪੰਡਤ ਗੋਪਾਲ ਸਿੰਘ ਜੀ ਨੂੰ ਸਤਿਗੁਰੂ ਜੀ ਨੇ ਪੋਤਰੇ ਦੀ ਦਾਤ ਬਖਸ਼ੀ ਹੈ। ਪੰਡਿਤ ਜੀ ਦੇ ਸਪੁਤਰ ਜਗਮੋਹਨ ਸਿੰਘ ਆਫੀਸਰ ਬੈਂਕ ਆਫ ਬੜੌਦਾ ਦੇ ਘਰ ਲੁਧਿਆਣਾ ਵਿਖੇ ਪਿਛਲੇ ਦਿਨੀਂ ਬਾਲਕ ਨੇ ਜਨਮ ਲਿਆ। ਅਸੀਂ ਪੰਡਿਤ ਜੀ ਤੇ ਸ: ਜਗਮੋਹਨ ਸਿੰਘ ਜੀ ਦੇ ਸਾਰੇ ਪਰਿਵਾਰ ਨੂੰ ਵਧਾਈਆਂ ਅਰਪਿਤ ਕਰਦੇ ਹਾਂ।

—ਜਗਦੀਸ਼ ਸਿੰਘ

### ਵਿਸ਼ੇਸ਼ ਅੰਕ

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ ਨੂੰ ਸਮਰਪਿਤ ਵਰਿਆਮ ਦਾ ਇਕ ਵੱਡਾ ਅੰਕ ਵੀ ਤਿਆਰੀ ਅਧੀਨ ਹੈ।

ਆਸ ਕੀਤੀ ਜਾਣੀ ਚਾਹੀਦੀ ਹੈ ਕਿ ਲੋੜੀਂਦੇ ਵਸੀਲੇ ਉਪਲਭਧ ਹੋਣ ਤੇ ਇਹ ਅੰਕ ਪਾਠਕਾਂ ਤਕ ਪੁਜ ਸਕੇਗਾ।











# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਸਤਰੀਆਂ ਨੂੰ ਵਿਸ਼ੇਸ਼ ਦੇਣ

—ਬੇਅੰਤ ਕੌਰ—

ਬੀਬੀ ਬੇਅੰਤ ਕੌਰ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਨਵੀਂ ਦਿਲੀ ਦੀ ਪ੍ਰਿੰਸੀਪਲ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ਼ਤਾਬਦੀ ਸਾਲ ਵਾਸਤੇ ਉਹਨਾਂ ਕੁਝ ਇਤਿਹਾਸਕ ਇਸਤਰੀ ਪਾਤਰਾਂ ਦਾ ਚਿਤਰਨ ਕੀਤਾ ਹੈ। ਇਹਨਾਂ ਪਾਵਨ ਪਵਿਤਰ ਸ਼ਖਸੀਅਤਾਂ ਬਾਰੇ ਲੇਖ ਅਸੀਂ ਲੜੀਵਾਰ ਪ੍ਰਕਾਸ਼ਤ ਕਰਾਂਗੇ। —ਸੰਪਾਦਕ

੧

ਅਜ ਤੋਂ ਕੁਝ ਸਾਲ ਪਹਿਲਾਂ ਜਦੋਂ ਨਾਰੀ ਘਰ ਦੀ ਚਾਰ ਦੀਵਾਰੀ ਦੇ ਅੰਦਰ ਸਿਸਕੀਆਂ, ਹੌਕੇ ਭਰਦੀ ਹੋਈ ਆਪਣੇ ਅਰਮਾਨਾਂ, ਉਮੰਗਾਂ, ਭਾਵਨਾਵਾਂ ਦਾ ਗਲਾ ਘੁਟ ਕੇ, ਇਸ ਦਿਸਦੇ ਪਿਸਦੇ ਜਗਤ ਵਿਚ ਜਨਮ ਦੇ ਪਹਿਲੇ ਪਲ ਤੋਂ ਲੈ ਕੇ ਅੰਤਿਮ ਸਵਾਸਾਂ ਤਕ ਮੂਕ, ਨਿਰੀ, ਅਬਲਾ ਬਣ ਕੇ ਆਪਣੇ ਅੰਤਿਮ ਸਵਾਸ ਪੂਰੇ ਕਰਨ, ਦੀਆਂ ਘੜੀਆਂ ਉਡੀਕਦੀ, ਜਦੋਂ ਉਸ ਦੇ ਜਨਮ ਤੇ ਘਰ ਦਾ ਸਾਰਾ ਵਾਤਾਵਰਣ ਸ਼ੋਕਮਈ ਹੋ ਉਠਦਾ ਤੇ ਇਸ ਸੋਗ ਨੂੰ ਹਮੇਸ਼ਾ ਲਈ ਖ਼ਤਮ ਕਰਨ ਵਾਸਤੇ ਕਿਧਰੇ ਉਸ ਮਾਸੂਮ ਬਾਲੜੀ ਦਾ ਗਲਾ ਘੁਟ ਕੇ ਸੁੱਖ ਦਾ ਸਾਹ ਲਿਆ ਜਾਂਦਾ ਕਿਧਰੇ ਦੁੱਧ ਵਿਚ ਜ਼ਹਿਰ ਦੀਆਂ ਬੂੰਦਾਂ ਮਿਲਾ ਕੇ ਹਮੇਸ਼ਾ ਲਈ ਮੌਤ ਰਾਣੀ ਦੀ ਗੋਦ ਵਿਚ ਸੁਲਾ ਦਿਤਾ ਜਾਂਦਾ, ਜੇ ਕਿਧਰੇ ਕਿਸੇ ਭਾਗਸ਼ਾਲੀ ਤੇ ਰਤਾ ਭਰ ਤਰਸ ਆ ਹੀ ਜਾਂਦਾ ਤਾਂ ਉਸ ਦੇ ਫਲਸਰੂਪ ਉਸ ਨੂੰ ਜੀਵਨਦਾਨ ਬਖਸ਼ਣ ਦੀ ਅਪਾਰ ਕਿਰਪਾਲਤਾ ਕੀਤੀ ਜਾਂਦੀ। ਜਵਾਨੀ ਵਿਚ ਕਦਮ ਰਖਣ ਤੋਂ ਪਹਿਲਾਂ ਹੀ ਨਿੱਕੇ-ਨਿੱਕੇ, ਭੋਲੇ-ਭਾਲੇ, ਮਾਸੂਮ ਬਾਲ-ਬਾਲੜੀਆਂ ਨੂੰ ਵਿਆਹ ਦੇ ਪਵਿਤਰ ਬੰਧਨਾਂ ਵਿਚ ਬੰਨ ਦਿਤਾ ਜਾਂਦਾ, ਆਉਣ ਵਾਲੇ ਸਮੇਂ ਦੀਆਂ ਜ਼ਿੰਮੇਵਾਰੀਆਂ ਦਾ ਕੁਝ ਗਿਆਨ ਨਾ ਹੋਣ ਤੇ ਵੀ ਵਿਆਹ ਕਰ ਦਿਤਾ ਜਾਂਦਾ। ਕੁੜੀਆਂ ਦੀ ਗਿਣਤੀ ਕੁਝ ਘਟ ਹੋਣ ਤੇ ਕਿਧਰੇ ਕੁਝ ਲਾਲਚੀ ਮਾਤਾ-ਪਿਤਾ ਆਪਣੀਆਂ ਧੀਆਂ ਨੂੰ ਵੇਚ ਕੇ ਮਾਇਆ ਦੀ ਲਾਲਸਾ ਨੂੰ ਤ੍ਰਿਪਤ ਕਰਨ ਦੇ ਪ੍ਰਯਤਨ ਕਰ ਰਹੇ ਸਨ, ਕਿਧਰੇ ਇਸਤਰੀ ਨੂੰ ਗੰਵਾਰ ਤੇ ਮੂਰਖ ਸਮਝਕੇ ਪੈਰ ਦੀ ਜੁੱਤੀ ਸਮਝਿਆ ਜਾਂਦਾ ਸੀ, ਕਿਧਰੇ ਉਸਦਾ ਹਾਰ ਸ਼ਿੰਗਾਰ ਕਰਕੇ ਆਪਣੇ ਭੋਗ ਵਿਲਾਸ ਦੀ ਵਸਤੂ ਬਣਾਕੇ ਰੰਗ-ਰਲੀਆਂ ਮਨਾਉਣ ਦੀ ਕੋਸ਼ਿਸ਼ ਕੀਤੀ ਜਾਂਦੀ, ਕਿਧਰੇ ਵਿਧਵਾ ਹੋਣ ਤੇ ਸਾਰੀ ਉਮਰ ਜ਼ੁਲਮ, ਅਤਿਆਚਾਰ ਸਹਿਨ ਕਰਦੀ ਹੋਈ ਆਖਰੀ ਦਮ ਤੋੜ ਦਿੰਦੀ ਤੇ ਕਿਧਰੇ ਜ਼ਮਾਨੇ ਦੀਆਂ ਭੈੜੀਆਂ ਨਜ਼ਰਾਂ ਤੋਂ ਬਚਣ ਲਈ ਘੁੰਡ ਦੇ ਪਰਦੇ ਵਿਚ ਮੂੰਹ ਛਿਪਾਉਣ ਲਈ ਮਜਬੂਰ ਕੀਤਾ ਜਾਂਦਾ। ਕਿਧਰੇ ਵਿਦਿਆ ਦੀਆਂ ਕਿਰਨਾਂ ਉਸ ਦੇ ਮਨ ਨੂੰ ਪ੍ਰਕਾਸ਼ਿਤ ਕਰਕੇ ਅਗਿਆਨਤਾ ਦੇ ਅੰਧਕਾਰ ਨੂੰ ਦੂਰ ਕਰਨ ਵਿਚ ਅਸਮਰਥ ਸਨ ਤੇ ਨਾਰੀ ਅਨਪੜ੍ਹਤਾ ਦੇ ਹਨੇਰਿਆਂ ਵਿਚ ਗਵਾਚੀ ਹੋਈ ਪ੍ਰਕਾਸ਼ ਦੀਆਂ ਕਿਰਨਾਂ ਟਟੋਲ ਰਹੀ ਸੀ ..।

ਸਾਡੇ ਪੂਜਨੀਯ ਸਤਿਗੁਰੂ ਜੀ ਕੋਲੋਂ ਨਾਰੀ ਦੀ ਇਹ ਦੁਰਦਸ਼ਾ ਸਹਿਨ ਨਾ ਹੋ ਸਕੀ। ਇਸੇ ਲਈ ਸ੍ਰੀ ਗੁਰੂ ਨਨਕ ਦੇਵ ਜੀ ਨੇ ਲੋਕਾਂ ਦੇ ਭਰਮਾਂ ਤੇ ਵਹਿਮਾਂ ਦਾ ਖੰਡਨ ਕਰਦਿਆਂ ਹੋਇਆ 'ਸ੍ਰੀ ਆਸਾ ਜੀ' ਦੀ ਵਾਰ ਵਿਚ ਪੂਰੀ ਇਕ ਪਉੜੀ ਦੀ ਰਚਨਾ ਕਰ ਦਿਤੀ, ਜਿਸ ਵਿਚ ਨਾਰੀ ਦੀ ਮਹੱਤਤਾ ਨੂੰ ਬੜੇ ਸੋਹਣੇ ਢੰਗ ਨਾਲ ਵਿਅਕਤ ਕਰਨ ਦੀ ਕੋਸ਼ਿਸ਼ ਕੀਤੀ :—

"ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ।"

ਸ੍ਰੀ ਗੁਰੂ ਅਮਰਦਾਸ ਜੀ ਨੇ ਫੁਰਮਾਇਆ :—

"ਸਾ ਗੁਣਵੰਤੀ ਸਾ ਵਡ ਭਾਗਨ
ਪੁੱਤਰਵੰਤ ਸ਼ੀਲਵੰਤ ਸੁਹਾਗਣ
ਰੂਪਵੰਤ ਸਾ ਸੁਘੜ ਬਿਚਖਣ
ਸੋ ਧੰਨ ਕੰਤ ਪਿਆਰੀ ਜੀਉ।"

ਸ੍ਰੀ ਸਤਿਗੁਰੂ ਰਾਮਦਾਸ ਜੀ ਫੁਰਮਾ ਰਹੇ ਹਨ :

"ਨਿਜ ਭਗਤੀ ਸੀਲਵੰਤੀ ਨਾਰਿ"

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਾਰੀ ਨੂੰ ਸਾਰੇ ਪਰਿਵਾਰ ਵਿਚੋਂ ਸਰੇਸ਼ਟ ਮੰਨਿਆ ਹੈ।—

"ਇਛ ਪੂਰਨ ਮਨ ਕੰਤ ਸਵਾਮੀ,
ਸਗਲ ਸੰਤੋਖੀ ਦੇਰ ਜਿਠਾਣੀ।
ਸਭ ਪਰਵਾਰੇ ਮਾਹਿ ਸਰੇਸਟ,
ਪਤੀ ਦੇਵ ਦੇਵਰ ਜੇਸਟ।
ਧੰਨ ਸੋ ਗ੍ਰਹਿ ਜਿਤ ਪਰਗਟੀ ਆਏ।"
ਜਨ ਨਾਨਕ ਸੁਖੇ ਸੁਖ ਵਿਆਹੇ।"

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਸਤਰੀ ਦੇ ਵੱਖ ਵੱਖ ਰੂਪਾਂ ਦਾ ਵਰਨਣ ਕੀਤਾ ਹੈ। ਕਿਧਰੇ ਮਾਈ, ਕਿਧਰੇ ਪਤਨੀ ਦਾ,ਪਰਦਾਰਾ, ਕਨਿਕ ਕਾਮਿਨੀ ਦਾ ਰੂਪ ਆਦਿ :

—ਮਾਈ ਮਨ ਮੇਰੋ ਬਸਨਾਹਿ।
—ਘਰ ਕੀ ਨਾਰ ਬਹੁਤ ਹਿਤ ਜਾ ਸਉ
—ਉਰਝਿਓ ਕਨਕ ਕਾਮਨੀ ਕੇ ਰਸ।

ਗਿਣਤ ਨਾਵਾਂ ਰਾਹੀਂ ਉਸਦੀ ਮਹਿਮਾ ਦਾ ਗਾਣ ਕਰਦੇ ਹਨ, ਕਿਧਰੇ ਸੀਤਾ ਜੀ ਦੀ ਵਿਅਯਥਾ ਉਦਾਸੀਨ ਕਰਦੀ ਹੈ, ਕਿਧਰੇ ਉਸ ਪਰੀ ਪਦਮਨੀ ਦੇ ਦਰਸ਼ਨ ਰਾਮਾਵਤਾਰ ਵਿਚ ਖੁਲ੍ਹ ਕੇ ਹੋ ਜਾਂਦੇ ਹਨ, ਕਿਧਰੇ ਰਾਧਾ ਜੀ ਕ੍ਰਿਸ਼ਨ ਦੇ ਸੰਵਾਦ ਕ੍ਰਿਸ਼ਨਾਵਤਾਰ ਵਿਚ ਰਾਧਾ ਜੀ ਦੇ ਵਿਅਕਤੀਤਵ ਨੂੰ ਉਘਾੜਦੇ ਹਨ, ਕਿਧਰੇ ਸੋਹਣੀ, ਸੱਸੀ, ਹੀਰ ਦੇ ਅਥਾਹ ਪਿਆਰ ਦੀਆਂ ਗਾਥਾਵਾਂ ਹਨ, ਕਿਧਰੇ ੪੦੪ ਚਰਿਤਰਾਂ ਰਾਹੀਂ ਇਸਤਰੀ ਦੇ ਗੁਣਾਂ ਅਵਗੁਣਾਂ ਦਾ ਵਿਸਥਾਰ ਹੈ। ਸਚੇ ਪਾਤਸ਼ਾਹ ਜੀ ਨੇ ਇਸ ਦੇ ਵੱਖ ਵੱਖ ਰੂਪਾਂ ਦਾ ਵਰਨਣ ਬੜੀ ਅਨੂਠੀ ਸ਼ੈਲੀ ਵਿਚ ਕੀਤਾ ਹੈ।

ਪੂਜਨੀਯ ਕ੍ਰਾਂਤੀਕਾਰੀ ਸਤਿਗੁਰੂ ਰਾਮ ਸਿੰਘ ਜੀ ਨਾਰੀ ਦੀ ਦੁਰਦਸ਼ਾ ਤੇ ਦੁਰਗਤੀ ਨੂੰ ਨਾ ਸਹਿਨ ਕਰ ਸਕੇ। ਇਸ ਲਈ ਆਪ ਜੀ ਨੇ ਨਾਰੀ ਤੇ ਹੋ ਰਹੇ ਅਤਿਆਚਾਰਾਂ ਨੂੰ ਮੂਲ ਤੋਂ ਉਖਾੜਨ ਲਈ, ਉਸ ਨੂੰ ਬੇਬਸੀ ਤੇ ਗੁਲਾਮੀ ਦੇ ਬੰਧਨਾਂ ਤੋਂ ਮੁਕਤ ਕਰਨ ਲਈ, ਸਮਾਜ ਵਿਚ ਸਨਮਾਨਿਤ ਸਥਾਨ ਦਿਵਾਉਣ ਲਈ ਉਸਦੇ ਗਵਾਚੇ ਹੋਏ ਅਧਿਕਾਰਾਂ ਦੀ ਪ੍ਰਾਪਤੀ ਕਰਵਾਉਣ ਦਾ ਬੀੜਾ ਉਠਾ ਲਿਆ। ਕੁੜੀਆਂ ਨੂੰ ਮਾਰਨ ਦੀ ਕੁਪ੍ਰਥਾ ਨੂੰ ਖਤਮ ਕਰਨ ਲਈ ਆਪ ਜੀ ਨੇ ਉਪਦੇਸ਼ ਦਿਤਾ।

"ਕੁੜੀ ਦਾ ਮਾਰਨਾ ਗਊ ਤੋਂ ਬੀ ਬੜਾ ਪਾਪ ਹੈ।"

ਕੁੜੀਆਂ ਦਾ ਵੱਟਾ ਕਰਨ ਤੋਂ ਵਰਜਿਤ ਕੀਤਾ ਗਿਆ, ਵਿਆਹ ਦੀ ਉਮਰ ਨਿਰਧਾਰਿਤ ਕੀਤੀ, ਲੜਕੇ ਦੀ ਉਮਰ ੨੦ ਬਰਸ ਤੇ ਲੜਕੀ ਦੀ ਉਮਰ ਅਠਾਰਾਂ ਬਰਸ। ਵਿਧਵਾ ਵਿਆਹ ਦੀ ਖੁਲ ਦੇ ਕੇ ਇਸਤਰੀ ਜੀਵਨ ਸੁਖੀ ਬਣਾ ਦਿਤਾ। ਪੁਰਖ ਦੇ ਨਾਲ ਇਸਤਰੀ ਨੂੰ ਅੰਮ੍ਰਿਤ-ਪਾਨ ਕਰਾਕੇ ਬਰਾਬਰੀ ਦਾ ਦਰਜਾ ਦੇ ਦਿਤਾ। ਇਸ ਤੋਂ ਵੀ ਇਕ ਕਦਮ ਹੋਰ ਅਗਾਂਹ ੨੨ ਸੂਬਿਆਂ ਵਿਚੋਂ ਮਾਈ ਹੁਕਮੀ ਨੂੰ ਇਕ ਸੂਬਾ ਥਾਪ ਕੇ ਬੀਬੀਆਂ ਤੇ ਵਿਸ਼ੇਸ਼ ਕਿਰਪਾ ਕਰ ਦਿਤੀ। ਵਿਦਿਆ ਦੇ ਦਾਨ ਨਾਲ ਪ੍ਰਕਾਸ਼ਿਤ ਕੀਤਾ।

ਸਾਡੇ ਬਜ਼ੁਰਗ ਸਤਿਗੁਰੂਆਂ ਨੇ ਜਿਹੜੇ ਉਪਦੇਸ਼ ਦਿਤੇ, ਉਸ ਨੂੰ ਅਸਲੀਜਾਮਾ ਪਹਿਨਾਇਆ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ, ਤੇ ਇਸਤਰੀਆਂ ਨੂੰ ਵਿਸ਼ੇਸ਼ ਰੂਪ ਵਿਚ ਆਪਣੀ ਕਿਰਪਾ ਦਾ ਪਾਤਰ ਬਣਾ ਗਿਆ। ਉਹਨਾਂ ਨੂੰ ਗਿਆਨਵਾਨ ਤੇ ਸੂਝਵਾਨ ਬਣਾ ਦਿਤਾ। ਉਹਨਾਂ ਨੂੰ ਲੋਕ ਵਿਚ ਰਹਿਣ ਦੀ ਜਾਚ ਦਸੀ ਤੇ ਪਰਲੋਕ ਸੰਵਾਰਨ ਦੀ ਬਿਧ। ਉਹਨਾਂ ਨੇ ਮਾਤਾਵਾਂ ਨੂੰ ਸਮਝਾਇਆ ਕਿ ਬੱਚਿਆਂ ਦਾ ਪਹਿਲਾ ਗੁਰੂ ਮਾਤਾ ਹੈ, ਪਹਿਲਾ ਆਦਰਸ਼ ਮਾਤਾ ਹੈ, ਉਸ ਕੋਲੋਂ ਹੀ ਪਹਿਲਾ ਗਿਆਨ ਬੱਚੇ ਨੂੰ ਪ੍ਰਾਪਤ ਕਰਨਾ ਹੈ। ਇਸ ਲਈ ਸ਼ੁਰੂ ਤੋਂ ਹੀ ਸਵੇਰ ਉਠਾ ਕੇ ਸਣੇ—ਕੇਸੀ ਇਸ਼ਨਾਨ ਕਰਾਕੇ ਪਾਠ ਕਰਨ ਲਈ ਬਿਠਾਉਣਾ, ਨਿਤਨੇਮ ਦੀ ਜਾਚ ਦਸਣ ਵਿਚ ਜ਼ਰਾ ਵੀ ਢਿੱਲ ਨਹੀਂ ਕਰਨੀ ਚਾਹੀਦੀ। ਇਸ ਤਰ੍ਹਾਂ ਬਚਪਨ ਵਿਚ ਹੀ ਮਾਤਾ ਆਪਣੇ ਬਚੇ ਦੀ ਜ਼ਿੰਦਗੀ ਦੀ ਨੀਂਹ ਸੁਦ੍ਰਿੜ ਕਰਕੇ ਉਸਦਾ ਸਾਰਾ ਜੀਵਨ ਸੁਖ ਮਈ ਤੇ ਸ਼ਾਂਤੀ ਭਰਪੂਰ ਬਣਾ ਸਕਦੀ ਹੈ। ਉਸ ਨੂੰ ਫ਼ੈਸ਼ਨ-ਪ੍ਰਸਤੀ ਤੋਂ ਰੋਕਿਆ ਤੇ ਸਾਦਾ ਜੀਵਨ ਬਤੀਤ ਕਰਨ ਦੀ ਪ੍ਰੇਰਣਾ ਦਿਤੀ। ਗੁਤਾਂ ਤੇ ਪਰਾਂਦੇ ਖੋਹਲਕੇ, ਜੂੜਾ ਕਰਨਾ, ਸਫੈਦ ਸਤਿਜੁਗੀ ਬਾਣਾ ਪਹਿਨਣਾ, ਸੁਚ ਸੋਧ ਦੀ ਮਰਿਆਦਾ ਦਾ ਧਾਰਨੀ ਹੋਣਾ, ਹਰ ਵੇਲੇ ਭਜਨ ਬਾਣੀ ਕਰਕੇ ਆਪਣਾ ਜਨਮ ਸਫ਼ਲ ਕਰਨ ਦੀ ਜਾਚ ਦਸੀ। ਆਪਣੇ ਸ਼ਰੀਰ ਨੂੰ ਗਹਿਣਿਆਂ ਨਾਲ ਸ਼ਿੰਗਾਰਣ ਤੋਂ ਵਰਜਿਤ ਕੀਤਾ ਤੇ ਸਮਝਾਇਆ ਜੇਕਰ ਤੂੰ ਆਪਣੇ ਪਿਆਰੇ ਪ੍ਰੀਤਮ ਨੂੰ ਵਸ ਵਿਚ ਕਰਨ ਦੀ ਚਾਹਵਾਨ ਹੈ ਤਾਂ ਇਹਨਾਂ ਗਹਿਣਿਆਂ ਨਾਲ ਆਪਣੇ ਸ਼ਰੀਰ ਨੂੰ ਸੰਵਾਰ—

"ਨਿਵਣ ਸੁ ਅਖਰ ਖਵਣ ਗੁਣ ਜਿਹਬਾ ਮਣੀਆ ਮੰਤ
ਇਹ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤ।"

ਵਿਆਹ ਸਮੇਂ ਫਾਲਤੂ ਰਸਮਾਂ ਤੋਂ ਵਰਜਿਤ ਕੀਤਾ। ਦਾਜ-ਦਹੇਜ ਦੀ ਕੁਪ੍ਰਥਾ ਨੂੰ ਖਤਮ ਕੀਤਾ। ਉਹਨਾਂ ਨੇ 'ਆਦਿ ਗ੍ਰੰਥ ਸਾਹਿਬ' ਤੇ 'ਦਸਮ ਗ੍ਰੰਥ ਸਾਹਿਬ' ਦੇ ਸਾਧਾਰਨ ਤੇ ਆਖੰਡ-ਪਾਠ ਕਰਨ ਦੀ ਪ੍ਰਵਾਨਗੀ ਦਿਤੀ। ਆਪਣੇ ਪਿਆਰੇ ਪਰਮ ਪੂਜਯ ਸਤਿਗੁਰੂ ਜੀ ਕੋਲੋਂ ਨਾਮ ਦੀ ਦਾਤ ਪ੍ਰਾਪਤ ਕਰਕੇ ਕਈ ਇਸਤਰੀਆਂ ਨੇ ਅਧਿਆਤਮਕ ਸਿਖਰਾਂ ਨੂੰ ਛੋਹ ਲਿਆ ਤੇ ਉਹਨਾਂ ਨੂੰ ਲੋਕ ਦੇ ਨਾਲ ਨਾਲ ਪਰਲੋਕ ਦੀ ਵੀ ਸੂਝ-ਬੂਝ ਹੋ ਗਈ। ਅੰਤਰਯਾਮਤਾ ਕੋਲ ਆ ਗਈ ਤੇ ਰਿਧੀਆਂ ਸਿੱਧੀਆਂ ਅਗੇ ਪਿਛੇ ਦੌੜਨ ਲਗ ਪਈਆਂ। ਅਣਗਿਣਤ ਇਸਤਰੀਆਂ ਸਤਿਗੁਰੂ ਜੀ ਦੇ ਚਰਣਾਂ ਕੰਵਲਾਂ ਦੇ ਭੌਰ ਬਣ ਗਈਆਂ। ਸਾਰੀਆਂ ਦਾ ਵਰਨਣ ਕਰਨਾ ਅਸੰਭਵ ਹੈ। ਪਰ ਕੁਝ ਦਾ ਇਤਿਹਾਸ ਲਿਖ ਰਹੇ ਹਾਂ।

---

ਅਗਲੇ ਅੰਕਾਂ ਵਿਚ ਪੜ੍ਹੋ :

ਜੀਵਨ ਮਾਤਾ ਜੀਵਨ ਕੌਰ

ਮਾਤਾ ਫਤਹਿ ਕੌਰ

ਮਾਤਾ ਭੁਪਿੰਦਰ ਕੌਰ

ਮਾਤਾ ਮਸਤਾਨੀ

—ਆਦਿ

# ਜੋ ਤੁਧੁ ਭਾਵੈ ਸਾਈ ਭਲੀ ਕਾਰ

—ਓਸ਼ੋ ਰਜਨੀਸ਼

ਨਾਨਕ ਦੀ ਧਾਰਣਾ ਪਰਮ-ਸਮਰੱਪਣ ਦੀ ਹੈ । ਉਹ ਹੀ ਭਗਤ ਦੀ ਪਰਮ ਸਾਧਨਾ ਹੈ । ਤਦ ਤੁਹਾਨੂੰ ਨਾ ਰਾਹ ਚੁਨਣਾ ਹੈ, ਨਾ ਵਿਧੀ ਲੱਭਣੀ ਹੈ, ਨਾ ਤੁਹਾਨੂੰ ਸ਼ਾਸਤ੍ਰਾਂ ਦੀ ਚਿੰਤਾ ਕਰਨੀ ਹੈ, ਨਾ ਤਰਕ, ਨਾ ਪ੍ਰਮਾਣ, ਨਾ ਦਰਸ਼ਨ, ਇਨ੍ਹਾਂ ਸਾਰਿਆਂ ਦੀ ਤੁਹਾਡੇ ਲਈ ਕੋਈ ਵਰਤੋਂ ਨਹੀਂ ਰਹੀ। ਭਗਤ ਇਨ੍ਹਾਂ ਤੋਂ ਇਕੋ ਹੀ ਝਟਕੇ ਵਿੱਚ ਛੁੱਟ ਜਾਂਦਾ ਹੈ । ਅਤੇ ਉਹ ਝਟਕਾ ਹੈ ਸਮਰੱਪਣ ਦਾ । ਉਹ ਇਕੋ ਹੀ ਵਾਰ ਸਭ ਇਕੱਠਾ ਛੱਡ ਦਿੰਦਾ ਹੈ । ਉਹ ਕਹਿੰਦਾ ਹੈ, 'ਜੋ ਤੇਰੀ ਮਰਜ਼ੀ' ।

ਜੇਕਰ ਤੁਸੀਂ ਇਸਨੂੰ ਥੋੜ੍ਹਾ ਜਿਹਾ ਪ੍ਰਯੋਗ ਕਰੋਗੇ ਤਾਂ ਹੀ ਖਿਆਲ ਵਿੱਚ ਆ ਸਕੇਗਾ । ਕਿਉਂਕਿ ਨਾਨਕ ਕੋਈ ਦਾਰਸ਼ਨਿਕ ਨਹੀਂ ਹਨ । ਉਹ ਕੋਈ ਸ਼ਾਸਤ੍ਰ ਨਹੀਂ ਰੱਚ ਰਹੇ ਹਨ । ਉਹ ਤਾਂ ਆਪਣਾ ਅੰਤਰ—ਭਾਵ ਕਹਿ ਰਹੇ ਹਨ। ਜਿਹੋ ਜਿਹਾ ਉਨ੍ਹਾਂ ਨੇ ਅਨੁਭਵ ਕੀਤਾ ਉਹ ਹੀ ਕਹਿ ਰਹੇ ਹਨ । ਅੜਚਨ ਤੁਹਾਨੂੰ ਹਰ ਘੜੀ ਮਾਲੂਮ ਹੋਵੇਗੀ ! ਕਿਉਂਕਿ ਅੜਚਨ ਤੁਹਾਡੇ ਹੰਕਾਰ ਤੋਂ ਆਏਗੀ । ਹੰਕਾਰ ਦਾ ਸਾਰ ਸੂਤਰ ਹੈ ਕਿ ਮੈਂ ਸਮਝਦਾ ਹਾਂ ਕਿ ਕੀ ਠੀਕ ਹੈ ਅਤੇ ਉਹ ਹੀ ਹੋਣਾ ਚਾਹੀਦਾ ਹੈ ।

ਟੋਲਸਟਾਏ ਨੇ ਇੱਕ ਨਿੱਕੀ ਜਿਹੀ ਕਹਾਣੀ ਲਿਖੀ ਹੈ। ਮੌਤ ਦੇ ਦੇਵਤੇ ਨੇ ਆਪਣੇ ਇੱਕ ਦੂਤ ਨੂੰ ਭੇਜਿਆ, ਧਰਤੀ ਉਤੇ ਇੱਕ ਇਸਤ੍ਰੀ ਮਰ ਗਈ ਸੀ । ਉਸਦੀ ਆਤਮਾ ਨੂੰ ਲਿਆਉਣਾ ਸੀ । ਦੇਵਦੂਤ ਆਇਆ ਪਰ ਚਿੰਤਾ ਵਿੱਚ ਖੋ ਗਿਆ । ਕਿਉਂਕਿ ਤਿੰਨ ਨਿੱਕੀਆਂ-ਨਿੱਕੀਆਂ ਜੁੜਵਾਂ ਬੱਚੀਆਂ, ਇੱਕ ਅਜੇ ਵੀ ਉਸ ਮਰੀ ਹੋਈ ਇਸਤ੍ਰੀ ਦੇ ਥਣ ਨਾਲ ਲੱਗੀ ਹੋਈ ਹੈ, ਇੱਕ ਚੀਖ ਰਹੀ ਹੈ, ਪੁਕਾਰ ਰਹੀ ਹੈ, ਇੱਕ ਰੋਂਦੀ-ਰੋਂਦੀ ਸੌਂ ਗਈ ਹੈ। ਉਸ ਦੇ ਅੱਥਰੂ ਉਸ ਦੀਆਂ ਅੱਖਾਂ ਦੇ ਕੋਲ ਸੁੱਕ ਗਏ ਨੇ । ਤਿੰਨ ਨਿੱਕੀਆਂ ਜੁੜਵਾ ਬੱਚੀਆਂ । ਇਸਤ੍ਰੀ ਮਰ ਗਈ ਹੈ, ਅਤੇ ਹੋਰ ਕੋਈ ਵੇਖਣ ਵਾਲਾ ਨਹੀਂ ਹੈ । ਪਤੀ ਪਹਿਲਾ ਹੀ ਮਰ ਚੁਕਿਆ ਹੈ। ਪਰਵਾਰ ਵਿੱਚ ਹੋਰ ਕੋਈ ਨਹੀਂ ਹੈ। ਇਨ੍ਹਾਂ ਤਿੰਨ ਬਚੀਆਂ ਦਾ ਕੀ ਹੋਵੇਗਾ।

ਉਸ ਦੇਵਦੂਤ ਨੂੰ ਇਹ ਖਿਆਲ ਆ ਗਿਆ ਤਾਂ ਉਹ ਖਾਲੀ ਹੱਥ ਪਰਤ ਗਿਆ । ਉਸ ਨੇ ਆਪਣੇ ਪ੍ਰਧਾਨ ਨੂੰ ਜਾ ਕੇ ਕਿਹਾ ਕਿ ਮੈਂ ਨਹੀਂ ਲਿਆ ਸਕਿਆ, ਮੈਨੂੰ ਮਾਫ਼ ਕਰ ਦਿਓ, ਪਰ ਤੁਹਾਨੂੰ ਹਾਲਾਤ ਦਾ ਪਤਾ ਹੀ ਨਹੀਂ । ਤਿੰਨ ਜੁੜਵਾਂ ਬੱਚੀਆਂ ਹਨ । ਨਿੱਕੀਆਂ-ਨਿੱਕੀਆਂ ਦੁੱਧ ਪੀਂਦੀਆਂ। ਇੱਕ ਅਜੇ ਵੀ ਮੁਰਦੇ ਥਣ ਨਾਲ ਲੱਗੀ ਹੈ, ਇੱਕ ਰੋਂਦੀ-ਰੋਂਦੀ ਸੌਂ ਗਈ, ਦੂਸਰੀ ਅਜੇ ਚੀਖ-ਪੁਕਾਰ ਰਹੀ ਹੈ । ਮੇਰਾ ਹਿਰਦਾ ਲਿਆ ਨਹੀਂ ਸਕਿਆ, ਕਿ ਇਹ ਨਹੀਂ ਹੋ ਸਕਦਾ ਕਿ ਇਸ ਇਸਤ੍ਰੀ ਨੂੰ ਜੀਵਨ ਦੇ ਕੁਝ ਦਿਨ ਹੋਰ ਦੇ ਦਿੱਤੇ ਜਾਣ ? ਘੱਟੋ-ਘੱਟ ਬੱਚੀਆਂ ਥੋੜ੍ਹੀਆਂ ਵੱਡੀਆਂ ਹੋ ਜਾਣ, ਹੋਰ ਕੋਈ ਵੇਖਣ ਵਾਲਾ ਨਹੀਂ ਹੈ ।

ਮੌਤ ਦੇ ਦੇਵਤੇ ਨੇ ਕਿਹਾ, ਤਾਂ ਤੂੰ ਸਮਝਦਾਰ ਹੋ ਗਿਆ। ਉਸ ਤੋਂ ਜ਼ਿਆਦਾ, ਜਿਸਦੀ ਮਰਜ਼ੀ ਨਾਲ ਮੌਤ ਹੁੰਦੀ ਹੈ, ਜਿਸਦੀ ਮਰਜ਼ੀ ਨਾਲ ਜੀਵਨ ਹੁੰਦਾ ਹੈ । ਤਾਂ ਤੂੰ ਪਹਿਲਾ ਪਾਪ ਕਰ ਦਿੱਤਾ, ਅਤੇ ਇਸ ਦੀ ਤੈਨੂੰ ਸਜ਼ਾ ਮਿਲੇਗੀ। ਅਤੇ ਸਜ਼ਾ ਇਹ ਹੈ ਕਿ ਤੈਨੂੰ ਧਰਤੀ ਤੇ ਜਾਣਾ ਪਵੇਗਾ । ਅਤੇ ਜਦ ਤੱਕ ਤੂੰ ਤਿੰਨ ਵਾਰ ਨਾ ਹੱਸ ਲਵੇਂਗਾ ਆਪਣੀ ਮੂਰਖਤਾ ਉਤੇ, ਤਦ ਤੱਕ ਪਰਤ ਕੇ ਨਹੀਂ ਆ ਸਕੇਗਾ ।

ਇਸਨੂੰ ਥੋੜ੍ਹਾ ਸਮਝਣਾ। 'ਤਿੰਨ ਵਾਰ ਨਾ ਹੱਸ ਲਵੇਂਗਾ ਆਪਣੀ ਮੂਰਖਤਾ ਉਤੇ—ਕਿਉਂਕਿ ਦੂਜੇ ਦੀ ਮੂਰਖਤਾ ਤੇ ਤਾਂ ਹੰਕਾਰ ਹੱਸਦਾ ਹੈ । ਜਦ ਤੁਸੀਂ ਆਪਣੀ ਸੂਰਖਤਾ ਉਤੇ ਹੱਸਦੇ ਹੋ ਤਾਂ ਹੰਕਾਰ ਟੁੱਟਦਾ ਹੈ। ਦੇਵਦੂਤ ਨੂੰ ਲੱਗਾ ਨਹੀਂ; ਉਹ ਦੰਡ ਭੋਗਣ ਨੂੰ ਤਿਆਰ ਹੋ ਗਿਆ ਪਰ ਫ਼ਿਰ ਵੀ ਉਸਨੂੰ ਲੱਗਿਆ ਕਿ ਸਹੀ ਤਾਂ ਮੈਂ ਹੀ ਹਾਂ । ਅਤੇ ਹੱਸਣ ਦਾ ਮੌਕਾ ਕਿਵੇਂ ਆਏਗਾ ?

ਉਸ ਨੂੰ ਧਰਤੀ ਤੇ ਸੁੱਟ ਦਿੱਤਾ ਗਿਆ । ਇੱਕ ਚਮਾਰ, ਕੁਝ ਰੁਪਈਏ ਇਕੱਠੇ ਕਰਕੇ ਆਪਣੇ ਬੱਚਿਆਂ ਲਈ ਕੋਟ ਅਤੇ ਕੰਬਲ ਖਰੀਦਣ ਸ਼ਹਿਰ ਗਿਆ ਸੀ ਕਿਉਂਕਿ ਠੰਢ ਦੇ ਦਿਨ ਨੇੜੇ ਆ ਰਹੇ ਸਨ । ਜਦ ਉਹ ਸ਼ਹਿਰ ਜਾ ਰਿਹਾ ਸੀ ਤਾਂ ਉਸ ਨੇ ਇੱਕ ਨੰਗੇ ਆਦਮੀ ਨੂੰ ਰਾਹ ਕੰਢੇ ਪਏ ਕੰਬਦੇ ਹੋਏ ਵੇਖਿਆ । ਉਹ ਨੰਗਾ ਆਦਮੀ ਉਹ ਹੀ ਦੇਵਦੂਤ ਸੀ ਜਿਸ ਨੂੰ ਧਰਤੀ ਤੇ ਸੁੱਟ ਦਿੱਤਾ ਗਿਆ ਸੀ । ਉਸ ਚਮਾਰ ਨੂੰ ਦਇਆ ਆ ਗਈ । ਅਤੇ ਉਸ ਨੇ ਬਜਾਏ ਆਪਣੇ ਬੱਚਿਆਂ ਲਈ ਕਪੜੇ ਖਰੀਦਣ ਦੇ, ਇਸ ਆਦਮੀ ਲਈ ਕੰਬਲ ਅਤੇ ਕਪੜੇ ਖਰੀਦ ਲਏ । ਇਸ ਆਦਮੀ ਕੋਲ ਕੁਝ ਖਾਣ ਪੀਣ ਨੂੰ ਵੀ ਨਹੀਂ ਸੀ, ਘਰ ਵੀ ਨਹੀਂ ਸੀ, ਛੱਪਰ ਵੀ ਨਹੀਂ ਸੀ ਜਿੱਥੇ ਰਹਿ ਸਕੇ, ਤਾਂ ਚਮਾਰ ਨੇ ਕਿਹਾ ਤੂੰ ਮੇਰੇ ਨਾਲ ਹੀ ਚੱਲ ਪਰ ਜੇਕਰ ਮੇਰੀ ਪਤਨੀ ਨਰਾਜ਼ ਹੋਵੇ, ਜੋ ਕਿ ਜ਼ਰੂਰ ਹੋਵੇਗੀ, ਕਿਉਂਕਿ ਬੱਚਿਆਂ ਲਈ ਕਪੜੇ ਖਰੀਦਣ ਲਈ ਪੈਸੇ ਲਿਆਇਆ ਸੀ, ਉਹ ਤਾਂ ਖਰਚ ਹੋ ਗਏ । ਉਹ ਜੇਕਰ ਨਾਰਾਜ਼ ਹੋਵੇ, ਚੀਖੇ, ਰੌਲਾ ਪਾਵੇ ਤਾਂ ਤੂੰ ਪਰੇਸ਼ਾਨ ਨਾ ਹੋਵੀਂ । ਥੋੜ੍ਹੇ ਦਿਨਾਂ 'ਚ ਸਭ ਠੀਕ ਹੋ ਜਾਵੇਗਾ'

ਇਸ ਦੇਵਦੂਤ ਨੂੰ ਲੈ ਕੇ ਚਮਾਰ ਘਰ ਪਰਤਿਆ । ਨਾ ਤਾਂ ਚਮਾਰ ਨੂੰ ਪਤਾ ਹੈ ਕਿ ਦੇਵਦੂਤ ਘਰ 'ਚ ਆਇਆ

ਹੈ ਅਤੇ ਨਾ ਪਤਨੀ ਨੂੰ ਪਤਾ ਹੈ। ਜਿਵੇਂ ਹੀ ਦੇਵਦੂਤ ਨੂੰ ਲੈ ਕੇ ਚਮਾਰ ਪੁਜਾ, ਪਤਨੀ ਇੱਕ ਦਮ ਪਾਗਲ ਹੋ ਗਈ। ਬਹੁਤ ਨਾਰਾਜ ਹੋਈ, ਬਹੁਤ ਚੀਖੀ-ਚਿਲੱਾਈ। ਅਤੇ ਦੇਵਦੂਤ ਪਹਿਲੀ ਵਾਰ ਹੱਸਿਆ।

ਚਮਾਰ ਨੇ ਉਸ ਨੂੰ ਕਿਹਾ, ਹੱਸਦੇ ਹੋ ਕੀ ਗੱਲ ਹੈ ? ਉਸ ਨੇ ਕਿਹਾ ਮੈਂ ਜਦ ਤਿੰਨ ਵਾਰ ਹੱਸ ਲਵਾਂਗਾਂ ਫਿਰ ਦੱਸ ਦਿਆਂਗਾ। ਦੇਵਦੂਤ ਹੱਸਿਆ ਪਹਿਲੀ ਵਾਰ, ਕਿਉਂਕਿ ਉਸ ਨੇ ਵੇਖਿਆ ਕਿ ਇਸ ਪਤਨੀ ਨੂੰ ਪਤਾ ਨਹੀਂ ਕਿ ਚਮਾਰ ਦੇਵਦੂਤ ਨੂੰ ਘਰ ਲੈ ਆਇਆ ਹੈ, ਜਿਸਦੇ ਆਉਂਦੇ ਹੀ ਘਰ ਵਿੱਚ ਹਜ਼ਾਰਾਂ ਖੁਸ਼ੀਆਂ ਆ ਜਾਣਗੀਆਂ।

ਪਰ ਆਦਮੀ ਵੇਖ ਹੀ ਕਿੰਨੀ ਦੂਰ ਤੱਕ ਸਕਦਾ ਹੈ। ਪਤਨੀ ਤਾਂ ਏਨਾ ਹੀ ਵੇਖ ਰਹੀ ਹੈ ਕਿ ਇੱਕ ਕੰਬਲ ਅਤੇ ਬੱਚਿਆਂ ਦੇ ਕਪੜੇ ਨਹੀਂ ਬਚੇ ਜਿਹੜਾ ਗੁਆਚ ਗਿਆ ਹੈ ਉਹ ਵੇਖ ਰਹੀ ਹੈ, ਅਤੇ ਜੋ ਮਿਲਿਆ ਨੂੰ ਉਸਦਾ ਓਸਨੂੰ ਅੰਦਾਜ਼ਾ ਹੀ ਨਹੀਂ। ਮੁੱਫਤ ! ਘਰ ਵਿੱਚ ਦੇਵਦੂਤ ਆ ਗਿਆ ਹੈ। ਜਿਸਦੇ ਆਣ ਨਾਲ ਹਜ਼ਾਰਾਂ ਖੁਸ਼ੀਆਂ ਦੇ ਬੂਹੇ ਖੁੱਲ ਜਾਣਗੇ। ਤਾਂ ਦੇਵਦੂਤ ਹੱਸਿਆ। ਉਸ ਨੂੰ ਪਤਾ ਲੱਗੀ ਆਪਣੀ ਮੂਰਖਤਾ—ਕਿਉਂਕਿ ਪਤਨੀ ਵੀ ਨਹੀਂ ਵੇਖ ਪਾ ਰਹੀ ਹੈ ਕਿ ਕੀ ਵਾਪਰ ਰਿਹਾ ਹੈ।

ਛੇਤੀ ਹੀ, ਕਿਉਂਕਿ ਉਹ ਦੇਵਦੂਤ ਸੀ, ਉਸ ਨੇ ਸੱਤ ਦਿਨਾਂ ਵਿੱਚ ਹੀ ਚਮਾਰ ਦਾ ਸਭ ਕੰਮ ਸਿੱਖ ਲਿਆ। ਉਸ ਦੀਆਂ ਜੁੱਤੀਆਂ ਏਨੀਆਂ ਪ੍ਰਸਿੱਧ ਹੋ ਗਈਆਂ ਕਿ ਚਮਾਰ ਇੱਕ ਮਹੀਨੇ ਵਿੱਚ ਹੀ ਅਮੀਰ ਹੋ ਗਿਆ। ਅੱਧਾ ਸਾਲ ਹੁੰਦੇ-ਹੁੰਦੇ ਤਾਂ ਉਸ ਦੀ ਪ੍ਰਸਿਧੀ ਸਾਰੇ ਲੋਕਾਂ ਵਿੱਚ ਪੁੱਜ ਗਈ ਕਿ ਉਸ ਵਰਗਾ ਜੁੱਤੀਆਂ ਬਨਾਉਂਣ ਵਾਲਾ ਕੋਈ ਵੀ ਨਹੀਂ। ਕਿਉਂਕਿ ਜੁੱਤੀਆਂ ਦੇਵਦੂਤ ਬਨਾਉਂਦਾ ਸੀ। ਬਾਦਸ਼ਾਹਾਂ ਦੀਆਂ ਜੁੱਤੀਆਂ ਉਥੇ ਬਨਣ ਲੱਗੀਆਂ। ਧਨ ਅਪਰੰਮਪਾਰ ਵਰ੍ਹਨ ਲੱਗਾ।

ਇੱਕ ਦਿਨ ਰਾਜੇ ਦਾ ਆਦਮੀ ਆਇਆ, ਅਤੇ ਉਸ ਨੇ ਕਿਹਾ ਕਿ ਇਹ ਚਮੜਾ ਬਹੁਤ ਕੀਮਤੀ ਹੈ, ਆਸਾਨੀ ਨਾਲ ਮਿਲਦਾ ਨਹੀਂ, ਸੋ ਕੋਈ ਭੁੱਲ-ਚੁੱਕ ਨਾ ਕਰਨਾ। ਜੁੱਤੀਆਂ ਬਨਾਉਂਣੀਆਂ ਹਨ, ਸਲੀਪਰ ਨਹੀ। ਕਿਉਂਕਿ ਰੂਸ ਵਿੱਚ ਜਦੋਂ ਕੋਈ ਮਨੁੱਖ ਮਰ ਜਾਦਾਂ ਹੈ ਤਦ ਉਸ ਨੂੰ ਸਲੀਪਰ ਪੁਆ ਕੇ ਸ਼ਮਸ਼ਾਨ ਤੱਕ ਲਿਜ਼ਾਂਦੇ ਹਨ। ਚਮਾਰ ਨੇ ਵੀ ਦੇਵਦੂਤ ਨੂੰ ਕਿਹਾ ਕਿ ਸਲੀਪਰ ਨਾ ਬਣਾ ਦੇਵੀਂ। ਜੁੱਤੀਆਂ ਬਣਾਉਣੀਆਂ ਹਨ। ਸਪੱਸ਼ਟ ਆਗਿਆ ਹੈ। ਅਤੇ ਚਮੜਾ ਏਨਾ ਹੀ ਹੈ। ਜੇਕਰ ਗੜਬੜ ਹੋ ਗਈ ਤਾਂ ਅਸੀਂ ਮੁਸੀਬਤ ਵਿਚ ਫਸਾਂਗੇ।

ਪਰ ਫ਼ਿਰ ਵੀ ਦੇਵਦੂਤ ਨੇ ਸਲੀਪਰ ਹੀ ਬਣਾਏ। ਜਦ ਚਮਾਰ ਨੇ ਵੇਖੇ ਕਿ ਸਲੀਪਰ ਬਣੈ ਹਨ ਤਾਂ ਉਹ ਬੜਾ ਗੁੱਸੇ ਹੋ ਗਿਆ, ਕਿ ਤੂੰ ਸਾਨੂੰ ਫਾਸੀ ਲਗਵਾ ਦੇਵੇਂਗਾ। ਅਤੇ ਤੈਨੂੰ ਬਾਰ-ਬਾਰ ਕਿਹਾ ਸੀ ਕੀ ਸਲੀਪਰ ਨਹੀ ਬਨਾਉਣੇ। ਪਰ ਫ਼ਿਰ ਸਲੀਪਰ ਕਿਸ ਵਾਸਤੇ ?

ਦੇਵਦੂਤ ਫਿਰ ਖਿੜਖਿੜਾ ਕੇ ਹੱਸਿਆ। ਤਦ ਹੀ ਰਾਜੇ ਦੇ ਘਰੋਂ ਭਜਦਾ ਹੋਇਆ ਆਦਮੀ ਆਇਆ। ਉਸ ਨੇ ਕਿਹਾ, ਜੁੱਤੀਆਂ ਨਾ ਬਣਾਉਣਾ, ਸਲੀਪਰ ਹੀ ਬਨਾਉਣਾ ਕਿਉਂਕਿ ਰਾਜੇ ਦੀ ਮੌਤ ਹੋ ਗਈ ਹੈ।

ਭਵਿੱਸ਼ ਅਨ-ਜਾਣਿਆ ਹੈ। ਸਿਵਾਏ 'ਉਸ' ਦੇ ਹੋਰ ਕਿਸੇ ਨੂੰ ਜਾਣਕਾਰੀ ਨਹੀਂ ਅਤੇ ਆਦਮੀ ਅਤੀਤ ਦੇ ਆਧਾਰ ਉਤੇ ਫੈਸਲਾ ਲੈਂਦਾ ਹੈ। ਰਾਜਾ ਜੀਉਂਦਾ ਸੀ ਤਾਂ ਜੁੱਤੀਆਂ ਚਾਹੀਦੀਆ ਸਨ, ਮਰ ਗਿਆ ਤਾ ਸਲੀਪਰ ਚਾਹੀਦੇ ਹਨ। ਤਦ ਉਹ ਚਮਾਰ, ਉਸ ਦੇ ਪੈਰ ਫੜ ਕੇ ਮਾਫੀ ਮੰਗਣ ਲੱਗਾ ਕਿ ਮੈਨੂੰ ਮਾਫ ਕਰ ਦੇ ਮੈਂ ਤੈਨੂੰ ਮਾਰਿਆ। ਪਰ ਉਸ ਨੇ ਕਿਹਾ ਕੋਈ ਹਰਜਾ ਨਹੀਂ। ਮੈਂ ਆਪਣਾ ਦੰਡ ਭੋਗ ਰਿਹਾ ਹਾਂ। ਪਰ ਉਹ ਹੱਸਿਆ ਦੂਜੀ ਵਾਰ। ਚਮਾਰ ਨੇ ਫਿਰ ਪੁੱਛਿਆ, ਕਿ ਹੱਸਣ ਦਾ ਕਾਰੇਣ ?

ਓਸ ਨੇ ਕਿਹਾ ਜਦ ਮੈਂ ਤਿੰਨ ਵਾਰ ਹੱਸ ਲਵਾਂ......।

ਦੂਜੀ ਵਾਰ ਹੱਸਿਆ ਇਸ ਲਈ ਕਿ ਭਵਿੱਸ਼ ਦਾ ਸਾਨੂੰ ਪਤਾ ਨਹੀਂ ਹੈ। ਇਸ ਲਈ ਅਸੀਂ ਇਛਾਵਾਂ ਕਰਦੇ ਹਾਂ ਜੋ ਕਿ ਵਿਅਰਥ ਹਨ। ਅਸੀਂ ਤਮਨਾਵਾਂ ਕਰਦੇ ਹਾਂ ਜਿਹੜੀਆਂ ਕਿ ਕਦੇ ਪੂਰੀਆਂ ਨਾ ਹੋਣਗੀਆਂ। ਅਸੀਂ ਮੰਗਦੇ ਹਾਂ ਜਿਹੜਾ ਕਦੇ ਨਹੀਂ ਵਾਪਰੇਗਾ ਕਿਉ ਕਿ ਕੁਝ ਹੋਰ ਹੀ ਵਾਪਰਨਾ ਤੈਅ ਹੈ। ਸਾਤੋਂ ਬਿਨ੍ਹਾਂ ਪੁਛਿਆ ਸਾਡੀ ਨਿਯਤੀ ਘੁੰਮ ਰਹੀ ਹੈ। ਅਤੇ ਅਸੀਂ ਬੇਕਾਰ ਹੀ ਵਿਚਕਾਰ ਰੌਲਾ ਪਾਈ ਰਖਦੇ ਹਾਂ। ਚਾਹੀਦੇ ਨੇ ਸਲੀਪਰ, ਮੰਗਦੇ ਅਸੀਂ ਜੁੱਤੀਆਂ ਹਾਂ। ਮਰਨ ਦਾ ਵੇਲਾ ਨੇੜੇ ਆ ਰਿਹਾ ਹੈ ਅਤੇ ਜ਼ਿੰਦਗੀ ਦਾ ਅਸੀਂ ਇੰਤਜ਼ਾਮ ਕਰਦੇ ਹਾਂ। ਤਾਂ ਦੇਵਦੂਤ ਨੂੰ ਲੱਗਿਆ ਕਿ ਉਹ ਬੱਚੀਆਂ ! ਮੈਨੂੰ ਕੀ ਪਤਾ, ਭਵਿੱਸ਼ ਓਨ੍ਹਾਂ ਦਾ ਕੀ ਹੋਣ ਵਾਲਾ ਹੈ ? ਮੈਂ ਬੇਕਾਰ ਵਿਚਕਾਰ ਆਇਆ।

ਅਤੇ ਤੀਜੀ ਘਟਨਾ ਘਟੀ, ਕਿ ਇਕ ਦਿਨ ਤਿੰਨ ਜਵਾਨ ਕੁੜੀਆਂ ਆਈਆਂ। ਉਨ੍ਹਾਂ ਤਿੰਨਾਂ ਦਾ ਵਿਆਹ ਹੋ ਰਿਹਾ ਸੀ। ਅਤੇ ਉਨ੍ਹਾਂ ਤੇਹਾਂ ਨੇ ਜੁੱਤੀਆਂ ਦੇ ਆਡਰ ਦਿੱਤੇ। ਕਿ ਉਨ੍ਹਾਂ ਲਈ ਜੁੱਤੀਆਂ ਬਣਾਈਆਂ ਜਾਣ। ਇਕ ਬੁੱਢੀ ਇਸਤ੍ਰੀ ਉਨ੍ਹਾਂ ਦੇ ਨਾਲ ਆਈ ਸੀ। ਜਿਹੜੀ ਬਹੁਤ ਧਨਵਾਨ ਸੀ। ਦੇਵਦੂਤ ਨੇ ਪਛਾਣ ਲਿਆ ਕਿ ਉਹ ਹੀ ਤਿੰਨ ਕੁੜੀਆਂ ਹਨ, ਜਿਨ੍ਹਾਂ ਨੂੰ ਉਹ ਮਰੀ ਹੋਈ ਮਾਂ ਦੇ ਕੋਲ ਛੱਡ ਗਿਆ ਸੀ ਅਤੇ ਜਿਨ੍ਹਾਂ ਦੀ ਵਜਹ ਕਰਕੇ ਉਹ ਸਜ਼ਾ ਭੋਗ ਰਿਹਾ ਸੀ। ਉਹ ਸਾਰੀਆਂ ਤੰਦਰੁਸਤ ਸਨ, ਸੋਹਨੀਆਂ ਸਨ। ਉਸ

ਨੇ ਪੁੱਛਿਆ, ਕੀ ਹੋਇਆ ? ਇਹ ਬੁੱਢੀ ਇਸਤ੍ਰੀ ਕੌਣ ਹੈ ਉਸ ਬੁੱਢੀ ਇਸਤ੍ਰੀ ਨੇ ਕਿਹਾ ਇਹ ਮੇਰੀ ਗੁਆਂਢਣ ਦੀਆਂ ਕੁੜੀਆਂ ਹਨ। ਗਰੀਬ ਇਸਤ੍ਰੀ ਸੀ। ਉਸਦੀ ਦੇਹ ਵਿਚ ਦੁੱਧ ਨਹੀਂ ਸੀ। ਉਸ ਕੋਲ ਕਪੜੇ ਲਤੇ, ਪੈਸੇ ਵੀ ਨਹੀਂ ਸਨ ਅਤੇ ਤਿੰਨ ਬੱਚੇ ਜੁੜਵਾਂ। ਉਹ ਇਨ੍ਹਾਂ ਨੂੰ ਹੀ ਦੁੱਧ ਪਿਲਾਉਂਦੀ ਮਰ ਗਈ। ਪਰ ਮੈਨੂੰ ਦਇਆ ਆ ਗਈ, ਮੇਰੇ ਕੋਈ ਬੱਚੇ ਨਹੀਂ ਸੀ, ਤਾਂ ਮੈਂ ਇਨ੍ਹਾਂ ਤਿੰਨਾਂ ਬੱਚੀਆਂ ਨੂੰ ਪਾਲ ਲਿਆ।

ਜੇ ਕਰ ਮਾਂ ਜੀਉਂਦੀ ਰਹਿੰਦੀ ਤਾਂ ਇਹ ਤਿੰਨ ਬੱਚੀਆਂ ਗਰੀਬੀ ਭੁੱਖ, ਦੀਨਤਾ ਅਤੇ ਦਰਿਦ੍ਰਤਾ ਵਿਚ ਵੱਡੀਆਂ ਹੁੰਦੀਆਂ। ਮਾਂ ਮਰ ਗਈ ਇਸ ਲਈ ਇਹ ਬੱਚੀਆਂ ਤਿੰਨੋਂ ਬਹੁਤ ਵੱਡੇ ਧਨ, ਵੈਭਵ ਵਿਚ, ਸੰਪਦਾ ਵਿਚ ਪਲੀਆਂ। ਅਤੇ ਹੁਣ ਉਹ ਬੁੱਢੀ ਦੀ ਸਾਰੀ ਪੂੰਜੀ ਦੀਆਂ ਇਹ ਹੀ ਮਾਲਕ ਹਨ; ਅਤੇ ਉਨ੍ਹਾਂ ਦਾ ਬਾਦਸ਼ਾਹ ਦੇ ਪਰਵਾਰ ਵਿਚ ਵਿਆਹ ਹੋ ਰਿਹਾ ਹੈ। ਦੇਵਦੂਤ ਤੀਜੀ ਵਾਰ ਹੱਸਿਆ।

ਫਿਰ ਚਮਾਰ ਨੂੰ ਉਸ ਨੇ ਕਿਹਾ ਕਿ ਇਹ ਤਿੰਨ ਕਾਰਨ ਹਨ। ਭੁੱਲ ਮੇਰੀ ਸੀ। ਹੋਣੀ ਵੱਡੀ ਹੈ, ਅਤੇ ਅਸੀਂ ਉਨਾ ਵੀ ਵੇਖ ਪਾਉਂਦੇ ਹਾਂ। ਜੋ ਨਹੀਂ ਵੇਖ ਸਕਦੇ, ਬਹੁਤ ਵਿਸਤਾਰ ਹੈ ਉਸ ਦਾ। ਅਤੇ ਅਸੀਂ ਜੋ ਵੇਖ ਸਕਦੇ ਹਾਂ ਉਸ ਤੋਂ ਅੰਦਾਜ਼ਾ ਨਹੀਂ ਲਾ ਸਕਦੇ। ਜੋ ਹੋਣ ਵਾਲਾ ਹੈ, ਜੋ ਹੋਵੇਗਾ। ਮੈਂ ਅਪਣੀ ਮੂਰਖਤਾ ਤੇ ਤਿੰਨ ਵਾਰ ਹੱਸ ਲਿਆ। ਹੁਣ ਮੇਰਾ ਦੰਡ ਪੂਰਾ ਹੋ ਗਿਆ। ਮੈਂ ਹੁਣ ਜਾਂਦਾ ਹਾਂ।

ਨਾਨਕ ਜੋ ਕਹਿ ਰਹੇ ਹਨ, ਉਹ ਇਹ ਕਹਿ ਰਹੇ ਹਨ ਕਿ ਤੁਸੀਂ ਜੇਕਰ ਅਪਣੇ ਆਪ ਨੂੰ ਵਿਚਕਾਰ ਲਿਆਉਣਾ ਬੰਦ ਕਰ ਦਿਓ, ਤਾਂ ਤੁਹਾਨੂੰ ਰਾਹਾਂ ਦਾ ਰਾਹ ਮਿਲ ਗਿਆ। ਫਿਰ ਅਸੰਖ ਰਾਹਾਂ ਦੀ ਚਿੰਤਾ ਨਹੀਂ ਕਰਨੀ ਪਵੇਗੀ। ਛੱਡ ਦਿਓ ਉਸਦੇ ਉਤੇ। ਉਹ ਜੋ ਕਰਵਾ ਰਿਹਾ ਹੈ, ਜੋ ਉਸ ਨੇ ਹੁਣ ਤਕ ਕਰਵਾਇਆ ਹੈ, ਉਸ ਲਈ ਧੰਨਵਾਦ। ਜੋ ਅਜੇ ਕਰਵਾ ਰਿਹਾ ਹੈ ਉਸ ਲਈ ਵੀ ਧੰਨਵਾਦ। ਜੋ ਉਹ ਕੱਲ੍ਹ ਕਰਵਾਏਗਾ ਉਸ ਲਈ ਵੀ ਧੰਨਵਾਦ। ਤੁਸੀਂ ਬਿਨਾਂ ਲਿਖਿਆਂ ਧੰਨਵਾਦ ਦਾ ਚੈਕ ਉਸਨੂੰ ਦੇ ਦਿਓ। ਉਹ ਜੋ ਵੀ ਹੋਵੇ, ਤੁਹਾਡੇ ਧੰਨਵਾਦ ਵਿਚ ਕੋਈ ਫ਼ਰਕ ਨਾ ਪਵੇਗਾ। ਚੰਗਾ ਲਗੇ, ਭੈੜਾ ਲਗੇ, ਲੋਕ ਚੰਗਾ ਕਹਿਣ, ਭੈੜਾ ਕਹਿਣ, ਲੋਕਾਂ ਨੂੰ ਵਿਖਾਈ ਪਵੇ ਸਭਾਗ ਜਾਂ ਦੁਰਭਾਗ, ਇਹ ਸਾਰੀਆਂ ਚਿੰਤਾ ਤੁਸੀਂ ਨਾ ਕਰਨਾ। ਇਸ ਲਈ ਨਾਨਕ ਕਹਿੰਦੇ ਹਨ ਕਿ ਮੈਨੂੰ ਤਾਂ ਇਕ ਹੀ ਰਾਹ ਵਿਖਾਈ ਦਿੰਦਾ ਹੈ ਅਤੇ ਉਹ ਹੈ :

'ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥'

ਤੂੰ ਸਦਾ ਹੈ। ਤੂੰ ਨਿਰੰਕਾਰ ਹੈ। ਤੂੰ ਸ਼ਾਸਵਤ ਹੈ। ਮੈਂ ਨਿੱਕਾ ਹਾਂ, ਲਹਿਰ ਦੇ ਵਾਂਗ ਹਾਂ, ਮੈਂ ਸਭ ਤੇਰੇ ਉਤੇ ਛੱਡਦਾ ਹਾਂ। ਅਤੇ ਤੂੰ ਏਨਾ ਦਿੱਤਾ ਹੈ ਅਤੇ ਤੇਰਾ ਏਨਾ ਦਾਨ ਚੱਲ ਰਿਹਾ ਹੈ ਕਿ ਮੈਂ ਹਜ਼ਾਰ ਵਾਰ ਵੀ ਤੇਰੇ ਉਤੇ ਵਾਰਿਆ ਜਾਵਾਂ ਤਾਂ ਵੀ ਥੋੜਾ ਹੈ। ਬੱਸ ਇਕੋ ਹੀ ਮੇਰਾ ਸੂਤਰ ਹੈ ਜੋ ਤੈਨੂੰ ਭਾਵੇ ਉਹ ਹੀ ਭਲਾ ਹੈ।

—ਨਵੀਂ ਛਪੀ ਪੁਸਤਕ
੧ਓ ਸਤਿਨਾਮ ਵਿਚੋਂ'

# ਪਰਮਾਤਮਾ ਦਾ ਪ੍ਰਮਾਣ

ਰਾਮਕ੍ਰਿਸ਼ਣ ਦੇ ਕੋਲ ਕੇਸ਼ਵ ਚੰਦ੍ਰ ਆਏ। ਕੇਸ਼ਵ ਚੰਦ੍ਰ ਨੇ ਬਹੁਤ ਤਰਕ ਦਿੱਤੇ, ਕਿ ਪਰਮਾਤਮਾ ਨਹੀਂ ਹੈ ਤਾਂ ਰਾਮ ਕ੍ਰਿਸ਼ਨ ਸੁਣਦੇ ਰਹੇ। ਬਹੁਤ ਖੁਸ਼ ਹੋਏ, ਆਨੰਦਿਤ ਹੋਏ। ਕੇਸ਼ਵ ਚੰਦ੍ਰ ਨੂੰ ਛਾਤੀ ਨਾਲ ਲਾਇਆ। ਫਿਰ ਕਿਹਾ ਕਿ ਬਹੁਤ ਕਿਰਪਾ ਕੀਤੀ ਕਿ ਤੁਸੀਂ ਆਏ। ਮੈਂ ਤਾਂ ਪਿੰਡ ਦਾ ਪੇਂਡੂ ਹਾਂ। ਇਸ ਲਈ ਬੁੱਧੀ ਦਾ ਇਹੋ ਜਿਹਾ ਵੈਭਵ ਮੈਂ ਕਦੇ ਨਹੀਂ ਵੇਖਿਆ। ਤੁਹਾਨੂੰ ਵੇਖ ਕੇ ਹੀ ਸਿੱਧ ਹੋ ਗਿਆ ਕਿ ਪਰਮਾਤਮਾ ਹੈ ਕਿਉਂਕਿ ਤੁਹਾਡੇ ਵਰਗਾ ਫੁੱਲ ਕਿਵੇਂ ਖਿੜੇਗਾ। ਬਿਨਾਂ ਉਸ ਦੇ ?

ਉਹ ਸਿੱਧ ਕਰਨ ਆਏ ਸਨ ਕਿ ਪਰਮਾਤਮਾ ਨਹੀਂ ਹੈ। ਅਤੇ ਉਹਨਾਂ ਨੇ ਬੜੇ ਸਪੱਸ਼ਟ ਤਰਕ ਦਿਤੇ ਸਨ। ਕੇਸ਼ਵ ਦੱਤ ਬੜੇ ਤਰਕ ਦੇਣ ਵਾਲੇ ਮਨੁੱਖ ਸਨ। ਬਹੁਤ ਪ੍ਰਭਾਵਸ਼ਾਲੀ ਆਦਮੀ ਸਨ। ਕਦੇ ਹਜ਼ਾਰਾਂ ਸਾਲਾਂ ਵਿਚ ਇਹੋ ਜਿਹੀ ਪ੍ਰਤਿਭਾ ਦਾ ਮਨੁੱਖ ਹੁੰਦਾ ਹੈ। ਤਰਕ ਮਹੀਨ ਦਿਤੇ ਸਨ ਇਨ੍ਹਾਂ ਦਾ ਜੁਆਬ ਮੁਸ਼ਕਿਲ ਸੀ। ਪਰ ਰਾਮ ਕ੍ਰਿਸ਼ਨ ਨੇ ਉਨ੍ਹਾਂ ਦਾ ਜੁਆਬ ਦਿਤਾ ਹੀ ਨਹੀਂ।

ਰਾਮ ਕ੍ਰਿਸ਼ਨ ਤਾਂ ਅਜਿਹੇ ਪ੍ਰਫੁਲਿਤ ਹੋਏ, ਕਿ ਤੁਹਾਨੂੰ ਵੇਖ ਕੇ ਥੋੜਾ ਪ੍ਰਮਾਨ ਬਾਕੀ ਸੀ ਉਹ ਵੀ ਮਿਲ ਗਿਆ। ਤੁਸੀਂ ਹੋ ਸਕਦੇ ਹੋ ਤਾਂ ਸੰਸਾਰ ਪਦਾਰਥ ਨਹੀਂ ਹੈ। ਜਦ ਚੇਤਨਾ ਦੀ ਅਜਿਹੀ ਪ੍ਰਕ੍ਰਿਆ ਹੋ ਸਕਦੀ ਹੈ, ਕਿ ਤਰਕ ਦੀ ਇਹੋ ਜਿਹੀ ਬਰੀਕੀ ਹੋ ਸਕਦੀ ਹੈ ਤਾਂ ਸੰਸਾਰ ਪਦਾਰਥ ਨਹੀਂ ਹੈ ਜਿਥੇ ਚੇਤਨਾ ਲੁਕੀ ਹੈ। ਤੁਸੀ ਮੇਰੇ ਲਈ ਪਰਮਾਤਮਾ ਦੇ ਪ੍ਰਮਾਣ ਹੋ ਗਏ।

ਕੇਸ਼ਵ ਚੰਦ੍ਰ ਮੁੜੇ ਹਾਰੇ ਹੋਏ। ਰਾਤ ਨੂੰ ਆਪਣੀ ਡਾਇਰੀ ਵਿਚ ਲਿਖਿਆ ਕਿ ਇਹ ਆਦਮੀ ਜਿੱਤ ਗਿਆ। ਇਸ ਨੂੰ ਹਰਾਉਣਾ ਮੁਸਕਿਲ ਹੈ।

(ਓਸ਼ੋ ਰਜਨੀਸ਼—'੧ਓ ਸਤਿਨਾਮੁ')

# ਰਾਜੇ ਦਾ ਬੇਟਾ

—ਕੰਵਰ ਸੁਖਦੇਵ—

ਉਹਨਾਂ ਪਰੀਆਂ ਦਾ ਕੀ ਬਣਿਆ
ਜਿਨ੍ਹਾਂ ਨੂੰ ਖੰਭ ਵੀ ਫੁੱਟੇ
ਉੜਨ ਦੀ ਖਾਹਸ਼ ਵੀ ਜਾਗੀ
ਪਰ ਪਰਵਾਜ਼ਾਂ ਲਈ ਜੇਹਨਾ ਨੂੰ ਕੋਈ ਅਸਮਾਨ ਨਾ ਲਭਾ
ਉਹਨਾਂ ਨਦੀਆਂ ਦਾ ਕੀ ਬਣਿਆ
ਜੋ ਉਮਰਾਂ ਭਰ ਪਹਾੜਾਂ, ਜੰਗਲਾਂ ਵਿਚ ਘੁਮੰਦੀਆਂ ਰਹੀਆਂ
ਕਿਸੇ ਸਾਗਰ 'ਚ ਸ਼ਾਮਿਲ ਹੋਣ ਖਾਤਰ
ਗਈਆਂ ਪਰ ਗਰਕ
ਕਿਸੇ ਹੁਸ਼ੀਨ ਰੇਗਸਥਾਨ ਦੇ ਪਿੰਡੇ ਦੀ ਨਾਭੀ ਵਿਚ
ਉਹਨਾਂ ਸਮਿਆਂ ਦੇ ਮਾਰੇ ਪੰਛੀਆਂ ਦੀ ਗੱਲ ਛੇੜੋ
ਜਿਨ੍ਹਾਂ ਦੇ ਆਪਣੇ ਹੀ ਅੰਬਰਾਂ ਨੇ ਪਰ ਕਤਰ ਦਿਤੇ
ਤੇ ਆਪਣੇ ਹੀ ਮੌਸਮਾਂ ਨੇ ਜੋ ਪ੍ਰਿੰਦੇ ਕਤਲ ਕਰ ਦਿਤੇ —
ਦਾਦੀ ਕਥਾ ਕਰਦੀ ਸੀ ਕਿ ਇਕ ਰਾਜੇ ਦਾ ਬੇਟਾ ਸੀ
ਉਡਣੇ ਘੋੜਿਆਂ ਦੀ ਸ਼ਾਹਸੁਆਰੀ ਕਰਿਆ ਕਰਦਾ ਸੀ
ਜੋ ਇਕ ਦਿਨ ਪਰੀ ਨੂੰ ਲਭਦਾ
ਕਿਸੇ ਜੰਗਲ ਦਾ ਰਸਤਾ ਭੁਲ ਗਿਆ ਸੀ
ਉਹ ਜਦ ਮਹਿਲਾਂ ਨੂੰ ਮੁੜਿਆ ਸੀ
ਉਹਦਾ ਹਰ ਅੰਗ ਤਿੜਕਿਆ ਸੀ
ਉਹਨੂੰ ਇਕ ਜਾਦੂਗਰਨੀ ਨੇ ਜੋ ਉਥੇ ਮੋਹ ਲਿਆ ਸੀ
ਤੇ ਉਸਨੂੰ ਵੇਖ ਸਾਰਾ ਮਹਿਲ ਉਸਤੋਂ ਡਰ ਗਿਆ ਸੀ
ਅਸਲ ਵਿਚ ਉਹ ਤਾਂ ਉਸਦੀ ਲਾਸ਼ ਆਈ ਸੀ
ਉਹ ਤਾਂ ਵਣ 'ਚ ਕਿਧਰੇ ਮਰ ਗਿਆ ਸੀ
ਮੈਂ ਅਕਸਰ ਸੋਚਦਾ ਰਹਿੰਦਾ
ਉਹ ਪਰੀਆਂ, ਨਦੀਆਂ ਤੇ ਉਹ ਬੇ-ਪਰੇ ਪੰਛੀ
ਉਹ ਤਿੜਕੇ ਨਕਸ਼ਾਂ ਵਾਲਾ ਰਾਜੇ ਦਾ ਬੇਟਾ
ਕਿਤੇ ਮੈਂ ਤਾਂ ਨਹੀਂ ਹਾਂ
ਮੈਂ ਹੁਣ ਜਦ ਸ਼ਹਿਰੋਂ ਆਪਣੇ ਪਿੰਡ ਪਰਤਿਆ ਹਾਂ
ਤਾਂ ਪਿੰਡ ਦੀ ਹਵਾ ਦੇ ਵਿਚ ਕਥਾ ਤਰਦੀ ਹੈ
ਕਿ ਸ਼ਹਿਰੋਂ ਪਰਤਿਆ ਬੰਦਾ
ਕਥਾ ਹੁਣ ਆਪਣੀ ਆਪੇ ਹੀ ਕਰਦਾ ਹੈ
ਤਾਂ ਦਾਦੀ ਬਹੁਦ ਡਰਦੀ ਹੈ ਤੇ ਕਹਿੰਦੀ ਹੈ
ਕਿ ਜੇਹੜੇ ਤਿੜਕੇ ਹੋਏ ਨਕਸ਼ਾਂ ਵਾਲੇ ਲੋਕ
ਆਪਣੀ ਕਥਾ ਆਪਣੇ ਆਪ ਕਰਦੇ ਨੇ
ਉਹ ਜਾਂ ਤਾਂ ਹੁੰਦੇ ਨੇ ਭੂਤਾਂ ਦੀਆਂ ਜੂਨਾਂ
ਜਾਂ ਫਿਰ ਸ਼ਾਇਰ ਹੁੰਦੇ ਨੇ—

# ਗ਼ਜ਼ਲ

—ਕੰਵਰ ਸੁਖਦੇਵ—

ਉਜੜੀਆਂ ਅੱਖਾਂ ਵਿਚ ਤੁਰਿਆ ਹੈ
ਫੇਰ ਸਿਲਮਿਲਾ ਖਾਬਾਂ ਦਾ
ਮਾਰੂਥਲ ਵਿਚ ਤੁਰੇ ਕਾਫਲਾ
ਜਿਦਾਂ ਸੁਰਖ ਗੁਲਾਬਾਂ ਦਾ
ਬਸ ਕੁਝ ਕੁਝ ਮਿਟੀ ਦੀਆਂ ਮਹਿਕਾਂ
ਤੇ ਚੇਤਾ ਯਾਰਾਨਿਆਂ ਦਾ
ਏਨਾ ਈ ਕਿੱਸਾ ਰਹਿ ਗਿਆ ਬਾਕੀ
ਟੁਟੇ ਹੋਏ ਪੰਜਾਬਾਂ ਦਾ
ਇਕੋ ਈ ਸਬਕ ਮੈਂ ਪੜ੍ਹਿਆ ਵਾਚਿਆ
ਹਰ ਪੰਨੇ ਹਰ ਵਰਕੇ 'ਤੇ
ਜ਼ਿੰਦਗੀ ਵਰਗਾ ਚੇਹਰਾ ਨਹੀਓਂ
ਕਾਪੀਆਂ ਅਤੇ ਕਿਤਾਬਾਂ ਦਾ
ਕਿੰਝ ਵਿਖਾਵਾਂ ਖੂਨ ਮੇਰੇ ਦੀ
ਮਹਿੰਦੀ ਉਸਦੇ ਪੱਬਾਂ ਤੇ
ਉਹਨੇ ਪਹਿਨ ਲਿਆ ਹੈ ਜੋੜਾ
ਸ਼ਗਨਾਂ ਦੀਆਂ ਜੁਰਾਬਾਂ ਦਾ
ਤੂੰ ਤੇ ਮੈਂ ਦਰਿਆ ਨੂੰ ਤਰਕੇ
ਕਿਨਾ ਕਿਨਾ ਪਹੁੰਚਾਂਗੇ
ਹੁਣ ਤਾਂ ਮੌਸਮ ਆ ਗਿਆ ਯਾਰੋ
ਬਾਣੀਆਂ ਜਹੇ ਹਿਸਾਬਾਂ ਦਾ
ਬੜੀ ਸੁਆਲਾਂ ਦੀ ਬਾਰਸ਼ ਸੀ
ਬੱਦਲ ਬੜੇ ਪ੍ਰਸ਼ਨਾਂ ਦੇ
ਮੇਰੇ ਕੋਲ ਸੀ ਮਾਰੂਥਲ
ਖਾਮੋਸ਼ੀ ਜਹੇ ਜੁਆਬਾਂ ਦਾ

# ਚਾਂਹਦਾ ਹਾਂ

—ਸੁਰਜੀਤ ਖੁਰਸ਼ੀਦੀ

ਮੌਤ ਤੋਂ ਪਹਿਲਾਂ ਪਹਿਲਾਂ
ਜੀਅ ਵੀ ਲੈਣਾ ਚਾਂਹਦਾ ਹਾਂ ।
ਚੌਗਿਰਦੇ ਫਿਰਦਿਆਂ ਧੜਾਂ 'ਤੇ
ਚੇਹਰੇ ਵੀ ਤਾਂ ਹੋਣਗੇ ਹੀ
ਮੇਰੇ ਆਪਣੇ ਚੇਹਰੇ ਦੇ ਵਾਂਗ ।
ਇਹ ਚੇਹਰੇ ਪਹਿਚਾਣ ਲੈਣੇ ਚਾਂਹਦਾ ਹਾਂ ।
ਇਸ ਸੰਸਾਰ-ਵਿਸ਼-ਸਾਗਰ ਦੇ ਵਿਚ
ਅੰਮ੍ਰਿਤ ਵੀ ਤਾਂ ਹੋਵੇਗਾ ਹੀ
ਆਪਣਤ ਦਾ, ਪਿਆਰ ਦਾ, ਪਹਿਚਾਣ ਦਾ
ਇਹ ਅੰਮ੍ਰਿਤ ਪੀ ਲੈਣਾ ਚਾਂਹਦਾ ਹਾਂ
ਮਨੁੱਖਤਾ ਦੇ ਸਾਗਰ ਵਿਚ ਹਰ ਕੋਈ
ਚਲਦਾ ਫਿਰਦਾ ਟਾਪੂ ਕਿਉਂ ਹੈ ਰੱਬਾ ?
ਕੋਈ ਪੱਲੂ, ਕੋਈ ਹੱਥ, ਲਹਿਰਾਂਦਾ ਹੀ ਨਹੀਂ ਕਿਤੇ
ਬੰਦੇ ਤੋਂ ਬੰਦੇ ਦੀਆਂ ਪੁਲਾੜੀ ਦੂਰੀਆਂ, ਤਨਹਾਈਆਂ
ਦੂਰੀਆਂ, ਤਨਹਾਈਆਂ, ਵਿਚ ਹੀ ਮਰ ਨਾ ਜਾਵਾਂ ਕਿਤੇ ।
ਮੌਤ ਤੋਂ ਪਹਿਲਾਂ ਪਹਿਲਾਂ
ਜੀਅ ਵੀ ਲੈਣਾ ਚਾਂਹਦਾ ਹਾਂ
ਜ਼ਿੰਦਗੀ ਦੀ ਨਰੰਤਰਤਾ, ਸਦੀਵਤਾ
ਵੰਡੀ ਪਈ ਹੈ ਪਲਕਾਰਿਆਂ ਦੇ ਵਿਚ
ਇਹ ਕਾਇਨਾਤ ਬਹੁਤ ਹੁਸੀਨ ਹੈ, ਦਿਲਰੁਬਾ
ਇਸ ਹੁਸਨ ਨੂੰ ਡੀਕ ਲਾਕੇ
ਪੀ ਲੈਣਾ ਚਾਂਹਦਾ ਹਾਂ ।
ਜੀਅ ਲੈਣਾ ਚਾਂਹਦਾ ਹਾਂ ।
ਥੀਅ ਲੈਣਾ ਚਾਂਹਦਾ ਹਾਂ ।

ਗੱਲਾਂ 'ਚੋਂ ਗੱਲਾਂ

---

# ਮੌਜ ਬਣ ਗਈ

—ਆਦਮ ਦਿਆਲਪੁਰੀ

ਮਿਹਰਬਾਨ ਸਰਕਾਰ ਦਾ ਸਾਊ ਅਫਸਰ
ਤੇਰੇ ਮੇਲ ਦਾ ਬਣ ਗਿਆ ਮੌਜ ਬਣ ਗਈ
ਰਲਕੇ ਰੱਤ ਗਰੀਬਾਂ ਦੀ ਚੂਸਣੇ ਲਈ
ਸਮਾਂ ਵਿਹਲ ਦਾ ਮਿਲ ਗਿਆ ਮੌਜ ਬਣ ਗਈ
ਮਿੱਟੀ ਵੇਚ ਲਈ ਖੰਡ ਦੇ ਭਾ ਭਾਵੇਂ
ਲਸੰਸ ਸੇਲ ਦਾ ਮਿਲ ਗਿਆ ਮੌਜ ਬਣ ਗਈ
ਦਸਾਂ ਨੌਹਾਂ ਦੀ ਕਿਰਤ ਚੋਂ ਕੀਹ ਲੈਣਾ
ਡਿਪੂ ਤੇਲ ਦਾ ਮਿਲ ਗਿਆ ਮੌਜ ਬਣ ਗਈ

# ਖੰਡਤ ਹੋਈ ਨਜ਼ਰ

—ਤਰਲੋਕ ਮਨਸੂਰ—

ਸੁਣਿਆ ਸੀ—
ਢਲਦੀ ਉਮਰ ਨਾਲ ਨਜ਼ਰ ਕਮਜ਼ੋਰ ਹੁੰਦੀ ਹੈ ।
ਬੁੱਧ ਜਵਾਨ ਹੁੰਦੀ ਹੈ ।
ਗਿਆਨ ਵਧਦਾ ਹੈ ਜਿਉਂ ਜਿਉਂ—
ਤਰਕ ਦੀ ਚੁੰਝ ਬਲਵਾਨ ਹੋਂਦੀ ਹੈ ।
ਬਾਲਪਨ ਦੀ ਨਜ਼ਰ ਸੀ—
ਰੁੱਖ, ਰੁੱਖ ਨਜ਼ਰ ਆਉਂਦਾ ਸੀ—
ਅਦਭੁੱਤ, ਅਲੌਕਿਕ ।
ਕੁਦਰਤ ਦਾ ਵਚਿਤਰ ਜਿਹਾ ਸ਼ਾਹਕਾਰ,
ਤਨ ਨੂੰ ਠੰਡੀ ਛਾਂ ਦੇਂਦਾ,
ਮਨ ਨੂੰ ਇਕ ਹੁਲਾਰ ।
ਪਿਆਰਾ ਪਿਆਰਾ—ਨਿਘਾ ਨਿਘਾ ।
ਮਨ ਦਾ ਮੀਤ ਜਿਹਾ—ਬਾਲੀ ਉਮਰਾ ਦਾ ਯਾਰ ।
ਕੋਸਾ ਕੋਸਾ ਜਿਹਾ—ਜਿਵੇਂ ਪਹਿਲਾ ਪਹਿਲਾ ਪਿਆਰ ।
ਹੁਣ ਢਲਦੀ ਉਮਰ ਦੀ ਨਜ਼ਰ ਹੈ—
ਹਰ ਬੰਦੇ ਨੂੰ ਪੁਛਦਾ ਹਾਂ—
ਤੇਰਾ ਧਰਮ ਕੀ ਏ ? ਤੇਰੀ ਜ਼ਾਤ ਕੀ ਏ ?
ਕਿਸ ਦੇਸ਼ ਦਾ ਵਾਸੀ ਏਂ ? ਤੇਰੀ ਔਕਾਤ ਕੀ ਏ ?
ਖੰਡ ਖੰਡ ਕਰ ਕੇ ਵੇਖਦਾ ਹਾਂ ਰੁੱਖ ਨੂੰ ।
ਇਹ ਪੱਤੇ ਹਨ, ਇਹ ਟਾਹਣੀਆਂ,
ਇਹ ਮੁੱਢ ਹੈ, ਇਹ ਜੜ੍ਹ ਹੈ ।
ਕਾਰਬਨ ਖਾਂਦਾ ਹੈ, ਆਕਸੀਜਨ ਛਡਦਾ ਹੈ ।
ਅੰਗ ਅੰਗ ਰੁੱਖ ਦਾ ਪਹਿਚਾਣਦਾ ਹਾਂ ਮੈਂ ।
ਪਰ ਮੇਰੀ ਨਜ਼ਰ ਚੋਂ ਉਹ ਰੁਖ ਗਾਇਬ ਹੈ ।
ਮਨ ਦਾ ਮੀਤ, ਜੋ ਰੂਹ ਦਾ ਹਾਣ ਸੀ ।
ਜਿਸ ਦੀ ਛਾਵੇਂ ਤਨ ਮੌਲਦਾ—
ਭਾਵਾਂ 'ਚ ਪੈਂਦੇ ਪ੍ਰਾਣ ਸੀ ।
ਕੁਦਰਤ ਦਾ ਉਹ ਚਮਤਕਾਰ—
ਅਹਿਸਾਸ ਚੋਂ ਲਹਿ ਗਿਆ ਹੈ ?
ਖੰਡਿਤ ਹੋਈ ਨਜ਼ਰ ਦਾ ਭਾਰ—
ਬੁੱਧੀ ਤੇ ਪੈ ਗਿਆ ਹੈ ।

ਪਿੰਡ ਅਤੇ ਡਾਕਖਾਨਾ ਹਰੀਪੁਰ ਨਾਇਕ,
ਜ਼ਿਲਾ ਨੈਨੀਤਾਲ ਯੂ. ਪੀ.

# ਕੂਕਿਆਂ ਮੁੜ ਜਗਾ ਦਿੱਤਾ

—ਬੂਟਾ ਸਿੰਘ ਪ੍ਰੀਤਮ
ਸ੍ਰੀ ਭੈਣੀ ਸਾਹਿਬ

ਪਾਕੇ ਖੂਨ ਅਜ਼ਾਦੀ ਦੇ ਦੀਪ ਅੰਦਰ, ਨਾਮਧਾਰੀਆਂ ਫਰਜ਼ ਨਿਭਾ ਦਿਤਾ।
ਅਠਾਰਾਂ ਸੌ ਸਤਵੰਜਾ ਵਿਚ ਗੁਲ ਹੋਇਆ, ਦੀਵਾ ਕੂਕਿਆਂ ਮੁੜ ਜਗਾ ਦਿਤਾ।
ਸੁਤੇ ਪਏ ਗੁਲਾਮੀ ਦੀ ਨੀਂਦ ਅੰਦਰ, ਭਾਰਤ ਵਰਸ਼ ਨੂੰ ਝੂਣ ਜਗਾ ਦਿਤਾ।
ਬੇੜੀ ਡਗਮਗੋਂਦੀ ਸੀ ਹਿੰਦੀਆਂ ਦੀ, ਚਪੂ ਆਣ ਕੁਰਬਾਨੀ ਦਾ ਲਾ ਦਿਤਾ।

ਯੂਨੀਅਨ ਜੈਕ ਨੂੰ ਉਦੋਂ ਹੀ ਛਿੜੀ ਕੰਬਣੀ, ਜਦੋਂ ਕੂਕਿਆਂ ਨੇ ਕੂਕਾਂ ਮਾਰੀਆਂ ਨੇ।
ਲੰਡਨ ਤੀਕਰਾਂ ਭਵਜਲਾਂ ਆਣ ਪਈਆਂ, ਬਾਦਸ਼ਾਹੀਆਂ ਵੀ ਕੰਬੀਆਂ ਸਾਰੀਆਂ ਨੇ।
ਸਿਰ ਤਲੀ ਰੱਖ ਯਾਰ ਦੀ ਗਲੀ ਆਏ, ਮਸਤੀ ਵਿਚ ਪਏ ਮਾਰਣ ਲਲਕਾਰੀਆਂ ਨੇ।
ਭਾਰਤ ਵਰਸ਼ ਨੂੰ ਸਿਰਜ ਸਪੂਤ ਦਿਤੇ, ਚੀਨੀ ਵਾਲੇ ਦੀਆਂ ਦੇਣਾਂ ਭਾਰੀਆਂ ਨੇ।

ਤਖਤਾ ਫਾਂਸੀ ਦਾ ਸਮਝਕੇ ਤਖਤ ਉਹਨਾਂ, ਗੋਰੀ ਕੌਮ ਨੂੰ ਕਰ ਹੈਰਾਨ ਦਿਤਾ।
ਹੱਥੀਂ ਆਪਣੀ ਗਲਾਂ ਵਿਚ ਪਾ ਰਸੇ, ਚਕਣਾਚੂਰ ਕਰ ਉਹਨਾਂ ਦਾ ਮਾਨ ਦਿਤਾ।
ਨੰਗੇ ਮੂੰਹ ਉਹ ਹਸਕੇ ਦਸਦੇ ਸੀ, ਚੀਨੀ ਵਾਲੇ ਸ਼ਹਾਦਤ ਦਾ ਜਾਮ ਦਿਤਾ।
ਪਏ ਵਰਕੇ ਇਤਿਹਾਸ ਦੇ ਦਸਦੇ ਨੇ ਜਿਹੜਾ ਕੌਮ ਦੇ ਨਾਮ ਪੈਗਾਮ ਦਿੱਤਾ।

ਗੁਰੂ ਬਾਰਵੇਂ ਦੀ ਛੱਤਰ ਛਾਇਆ ਥੱਲੇ, ਤੁਰਿਆ ਕਾਫਲਾ ਇਹ ਸੈਲਾਨੀਆਂ ਦਾ।
ਅਹੁਤੀ ਆਪਣੀਆਂ ਜਾਨਾਂ ਦੀ ਪਾਕੇ ਸੀ, ਰਾਹ ਦਸਿਆ ਉਹਨਾਂ ਕੁਰਬਾਨੀਆਂ ਦਾ।
ਵਰਨ ਲਈ ਅਜ਼ਾਦੀ ਨੂੰ ਚੜ੍ਹੇ ਫਾਂਸੀ, ਸਿਰ ਸਦਕਾ ਉਹਨਾਂ ਜਵਾਨੀਆਂ ਦਾ।
"ਪ੍ਰੀਤਮ" ਕਾਯਰਾਂ ਦੀ ਕਦੀ ਨਾ ਗੱਲ ਹੁੰਦੀ, ਨਾਮ ਚਮਕਦਾ ਹੈ ਬਲੀਦਾਨੀਆਂ ਦਾ।

# ਗ਼ਜ਼ਲ

—ਡੀ.ਆਰ. ਧਵਨ—

ਅਗਰ ਫਿਤਨੇ ਉਠਾਉਂਦਾ ਹੈ ਤਾਂ ਮਜ਼ਹਬ ਤੋਂ ਮੇਰੀ ਤੌਬਾ,
ਕਿਸੇ ਦਾ ਦਿਲ ਦੁਖਾਉਂਦਾ ਹੈ ਤਾਂ ਮਜ਼ਹਬ ਤੋਂ ਮੇਰੀ ਤੌਬਾ।

ਹਰ ਇਕ ਮਜ਼ਹਬ ਸਿਖਾਉਂਦਾ ਹੈ ਕਿ ਬੰਦਾ ਜ਼ਾਤ ਹੈ ਰੱਬ ਦੀ;
ਜੇ ਇਹ ਰੁਤਬਾ ਘਟਾਉਂਦਾ ਹੈ ਤਾਂ ਮਜ਼ਹਬ ਤੋਂ ਮੇਰੀ ਤੌਬਾ।

ਕੋਈ ਮਜ਼ਹਬ ਦੇ ਨਾਂ ਤੇ ਕਿਉਂ ਚਮਨ ਬਰਬਾਦ ਕਰ ਦੇਵੇ;
ਜੇ ਮਜ਼ਹਬ ਇਹ ਸਿਖਾਉਂਦਾ ਹੈ ਤਾਂ ਮਜ਼ਹਬ ਤੋਂ ਮੇਰੀ ਤੌਬਾ।

ਦਿਲਾਂ ਵਿਚ ਘਰ ਬਨਾਉਣਾ, ਪਿਆਰ ਦੇਣਾ, ਹੈ ਸਹੀ ਮਜ਼ਹਬ;
ਕਿਸੇ ਦਾ ਘਰ ਜੋ ਢਾਹੁੰਦਾ ਹੈ ਤਾਂ ਮਜ਼ਹਬ ਤੋਂ ਮੇਰੀ ਤੌਬਾ।

ਮੁਹੱਬਤ ਦਾ ਸਬਕ ਦੇਂਦਾ ਹੈ, ਦੇਂਦੇ ਰੌਸ਼ਨੀ ਮਜ਼ਹਬ,
ਜੇ ਇਹ ਸਭ ਕੁਝ ਭੁਲਾਉਂਦਾ ਹੈ ਤਾਂ ਮਜ਼ਹਬ ਤੋਂ ਮੇਰੀ ਤੌਬਾ।

ਮਹਿਕ ਉਲਫਤ ਦੀ ਬਿਖਰਾਉਂਦਾ ਹੈ ਮਜ਼ਹਬ ਹਰ ਚਮਨ ਅੰਦਰ;
ਫ਼ਜ਼ਾਂ ਜ਼ਹਿਰੀ ਬਣਾਉਂਦਾ ਹੈ ਤਾਂ ਮਜ਼ਹਬ ਤੋਂ ਮੇਰੀ ਤੌਬਾ।

ਦਿਲਾਂ ਦਾ ਮੇਲ ਹੋਵੇ ਸਾਂਝ ਹੋਵੇ ਦਿਲ ਦੀ ਧੜਕਣ ਦੀ;
ਜੇ ਦਿਲ ਵਿਚ ਵੈਰ ਪਾਉਂਦਾ ਹੈ ਤਾਂ ਮਜ਼ਹਬ ਤੋਂ ਮੇਰੀ ਤੌਬਾ।

ਸਿਖਾਵੇ ਬੰਦਗੀ ਇਨਸਾਨ ਦੀ, ਰਬ ਦੀ, ਮੁਹੱਬਤ ਦੀ;
ਜੇ ਐਵੇਂ ਸਿਰ ਖਪਾਉਂਦਾ ਹੈ ਤਾਂ ਮਜ਼ਹਬ ਤੋਂ ਮੇਰੀ ਤੌਬਾ।

'ਧਵਨ' ਮਜ਼ਹਬ ਤਾਂ ਹੈ ਇਨਸਾਨੀਅਤ, ਇਨਸਾਨ ਦੇ ਨਾਤੇ;
ਜੇ ਪਾਠ ਉਲਟਾ ਪੜ੍ਹਾਉਂਦਾ ਹੈ ਤਾਂ ਮਜ਼ਹਬ ਤੋਂ ਮੇਰੀ ਤੌਬਾ।

# ਬੇ-ਘਰ

—ਸਰਨਜੀਤ ਸਿੰਘ ਭੰਗੂ—

ਚੁਬਾਰੇ ਪਾਉਣ ਦੀ ਪਿੰਡ ਵਿਚ ਜਿਵੇਂ ਹੋੜ ਜਿਹੀ ਲਗ ਗਈ। ਕੁਝ ਹੀ ਮਹੀਨਿਆਂ ਵਿਚ ਕਿੰਨੇ ਹੀ ਚੁਬਾਰੇ ਨਜ਼ਰ ਆਉਣ ਲਗ ਪਏ। ਲੋਕਾਂ ਨੇ ਘਰਾਂ ਦੇ ਆਸ-ਪਾਸ ਅਤੇ ਬੀਹੀਆਂ ਵਿਚ ਜਿਥੇ ਕਿਤੇ ਵਿਹਲਾ ਥਾਂ ਲੱਭਿਆ, ਦੱਬ ਲਿਆ। ਪਹਿਲਾਂ ਡੰਗਰਾਂ ਦੀਆਂ ਖੁਰਲੀਆਂ ਬਣਾਈਆਂ, ਫਿਰ ਖੁਰਲੀਆਂ ਢਾਹ ਕੇ ਬੈਠਕਾਂ ਛੱਤੀਆਂ, ਫਿਰ ਬੈਠਕਾਂ ਦੇ ਉਤੇ ਚੁਬਾਰੇ। ਥਾਂ ਦੀ ਥੁੜ ਕਾਰਨ ਕਈਆਂ ਨੇ ਖੇਤਾਂ ਵਿਚ ਹੀ ਮਕਾਨ ਛੱਤ ਕੇ ਡੇਰੇ ਲਾ ਲਏ। ਪਿੰਡ ਦੀਆਂ ਬੀਹੀਆਂ ਕਾਫੀ ਤੰਗ ਹੋ ਗਈਆਂ ਅਤੇ ਉਹਨਾਂ ਵਿਚ ਅਨੇਕਾਂ ਮੋੜ-ਘੇੜ ਪੈ ਗਏ। ਪਿੰਡ ਦੀ ਸਭ ਤੋਂ ਲੰਮੀ ਬੀਹੀ ਪਿੰਡ ਤੋਂ ਬਾਹਰ ਜਾਣ ਦੀ ਥਾਂ ਦੌਲਤ ਸਿੰਘ ਦੀ ਹਵੇਲੀ ਕੋਲ ਜਾ ਕੇ ਮੁੱਕ ਗਈ। ਉਸ ਨੇ ਬੀਹੀ ਦਾ ਕਾਫੀ ਹਿੱਸਾ ਦੱਬ ਕੇ ਹਵੇਲੀ ਉਸਾਰ ਲਈ ਸੀ।

ਪਰ ਇਸ ਤੋਂ ਉਲਟ, ਬੰਤਾ ਸਿੰਘ ਦੀ ਸਾਰੀ ਕਮਾਈ ਦਾਰੂ ਦੀ ਬੋਤਲ ਵਿਚ ਰੁੜ੍ਹ ਰਹੀ ਸੀ। ਤੀਹ ਵਰ੍ਹੇ ਹੋ ਗਏ ਸਨ ਚਿੰਤ ਕੁਰ ਨੂੰ ਸਿਰ ਦੀਆਂ ਠੀਕਰੀਆਂ ਭੰਨਦਿਆਂ; ਪਰ ਬੰਤਾ ਸਿਹੁੰ ਤਾਂ ਜਿਵੇਂ ਉਜਾੜੇ ਦੀ ਹੱਦ ਕਰ ਦੇਣਾ ਚਾਹੁੰਦਾ ਸੀ। ਹਾਲੀ ਕੱਲ ਹੀ ਚਿੰਤ ਕੁਰ ਪਤੀ ਦੀਆਂ ਮਿੰਨਤਾ ਕਰਕੇ ਹਟੀ ਸੀ :

"ਦੇਖ!...ਲੋਕ ਕਿਤੋਂ ਦੀ ਕਿਤੇ ਅੱਪੜਗੇ...... ਇਕ ਤੂੰ ਐ ਜਿਹਨੂੰ ਮੁਟਿਆਰ ਧੀ ਦਾ ਵੀ ਫ਼ਿਕਰ ਨੀ...... ਦੱਸ ਕੇਹੜੇ ਖੂਹ ਡੁੱਬ ਜਾਂ ਮੈਂ......?

ਪਰ ਬੰਤਾ ਸਿੰਘ ਨੂੰ ਲੱਗਾ ਜਿਵੇਂ ਚਿੰਤ ਕੁਰ ਮੂਰਖ ਸੀ।

"ਹੈ ਕਮਲੀ! ਲੋਕ ਕਿਤੇ ਤਾਹੀਂ ਚੜ੍ਹਗੇ...ਐਥੇ ਈ ਤੁਰੇ ਫਿਰਦੇ ਐ...ਮੂਰਖੇ! ਇਹ ਤਾਂ ਆਪਦੀ ਆਪਦੀ ਪਰਾਲਬਧ ਐ।...ਤੂੰ ਸੋਚ, ਜੇ ਆਪਾਂ ਈ ਸਭ ਕੁਝ ਸੋਚੀ ਗਏ...ਫੇਰ ਰੱਬ ਕੀ ਕਰੂ?...

ਤੇ ਉਸ ਦਿਨ ਸਗੋਂ ਮਿੱਥ ਕੇ ਸੰਤਾ ਸਿਹੁੰ ਨੇ ਬੋਤਲ ਮੰਗਵਾਈ ਸੀ ਅਤੇ ਪੀਂਦਾ ਹੀ ਤੁਰਿਆ ਗਿਆ ਸੀ। ਚਿੰਤ ਕੁਰ ਦੇ ਬੂ ਬੂ ਪਾਹਰਿਆ ਕਰਨ ਤੀਕ...

ਆਖਣ ਨੂੰ ਸਭ ਕੁਝ ਅੱਖ ਦੇ ਫੋਰ ਵਿਚ ਵਾਪਰਿਆ ਸੀ ਪਰ ਚਿੰਤ ਕੁਰ ਨੇ ਤਾਂ ਤੀਹ ਵਰ੍ਹੇ ਲਗਾਤਾਰ, ਬੰਤਾ ਸਿਹੁੰ ਨੂੰ ਰੀਣ ਰੀਣ ਕਰਕੇ ਮਰਦੇ ਡਿੱਠਾ ਸੀ। ਹੁਣ ਜਦ ਭਾਣਾ ਵਾਪਰ ਹੀ ਗਿਆ ਸੀ ਤਾਂ ਚਿੰਤ ਕੁਰ ਓਨਾ ਨਹੀਂ ਸੀ ਡੋਲੀ ਜਿੰਨੀ ਲੋਕਾਂ ਨੂੰ ਆਸ ਸੀ ਪਰ ਫ਼ਿਰ ਵੀ ਦੌਲਤ ਸਿਹੁੰ ਜੋ ਵਰ੍ਹਿਆਂ ਤੋਂ ਹੀ ਇਸ ਮੌਕੇ ਦੀ ਝਾਕ ਵਿਚ ਸੀ ਇਕ ਦਿਨ ਹਮਦਰਦੀ ਦੀ ਪੰਡ ਲੈ ਕੇ ਚਿੰਤ ਕੁਰ ਕੋਲ ਹਾਜ਼ਰ ਹੋਇਆ, ਤੇ ਬੋਲਿਆ :

"ਮੈਂ ਕਹਿੰਨਾ, ਚਿੰਤ ਕੁਰੇ ਵੇਖ, ਅੱਜ ਦੁਨੀਆ ਕਿਤੋਂ ਦੀ ਕਿਤੇ ਪੁੱਜਗੀ, ਤੂੰ ਆਪਣੇ ਪਿੰਡ ਈ ਵੇਖ ਲੈ, ਕਰਤਾਰੇ ਕਿਆਂ ਦੀ ਕੀ ਹਾਲਤ ਹੁੰਦੀ ਸੀ, ਮਸਾਂ ਲੰਘਦੇ ਸੀ ਦੋ ਡੰਗ, ਬਸ ਜਦੋਂ ਦਾ ਕਰਤਾਰੇ ਹੁਰਾਂ ਨੇ ਪਿੰਡ ਛੱਡਿਐ, ਦਿਨ ਫਿਰਗੇ ਐ ਉਹਨਾਂ ਦੇ, ਅਜਿਹਾ ਕੰਮ ਚੁਕਿਆ ਮੁੰਡਿਆਂ ਨੇ। ਕਹਿੰਦੇ ਐ ਭਈ ਪੰਦਰਾਂ ਗੱਡੀਆਂ ਚਲਦੀਆਂ ਐ ਕਲਕੱਤੇ, ਸੁਣਿਐ ਪੰਜ ਹੋਟਲ ਵੀ ਨੇ। ਪਰ ਐਥੇ ਕੀ ਐ।' ਪੈਂਤੀ ਵਰ੍ਹੇ ਤਾਂ ਮੈਨੂੰ ਹੋ ਗੇ ਵੇਖਦੇ ਨੂੰ, ਆਪਣੀਆਂ ਅੱਖਾਂ ਸਾਹਮਣੇ, ਸਾਰਾ ਕੁਝ ਉਵੇਂ ਦਾ ਉਵੇਂ ਐ, ਪਹਿਲਾਂ ਵਾਂਗ ਈ। ਆਹ ਡੰਗਰਾਂ ਆਲੇ ਵੀ ਨਾ ਛੱਤ ਹੋਏ ਬੰਤੇ ਕੋਲੋਂ। ਹੁਣ ਤੂੰ ਹੀ ਵੇਖ ਲੈ, ਸੁੱਖ ਨਾਲ ਮੀਤੋ ਮੁਟਿਆਰ ਹੋ ਚੱਲੀ ਐ, ਚਲੋ ਕੁੜੀ ਨੇ ਤਾਂ ਆਪਣੇ ਘਰ ਤੁਰ ਜਾਣਾ ਐ। ਕਲ੍ਹ ਨੂੰ ਸੁੱਖੇ ਨੇ ਜੁਆਨ ਹੋਣੈ। ਆਖਰ ਜਿਨ੍ਹਾਂ ਨੇ ਕੁੜੀ ਦੇਣੀ ਐ, ਅਗਲੇ ਕਾਰੋਬਾਰ ਤਾਂ ਵੇਖਦੇ ਈ ਐ। ਜੇ ਸੁੱਖਾ ਪੜ੍ਹਿਆ ਨਹੀਂ ਤਾਂ ਘੱਟੋ ਘੱਟ ਘਰ-ਬਾਰ ਤਾਂ ਚੰਗਾ ਹੋਵੇ। ਇਥੇ ਨਾਲੋਂ ਤਾ ਜਿਹੜੇ ਯੂ. ਪੀ. 'ਚ ਬੈਹ ਗੇ, ਉਹ ਵੀ ਚੰਗੇ ਐ, ਕਾਰਾਂ ਤੇ ਕੋਠੀਆਂ ਦੇ ਮਾਲਕ ਬਣਗੇ, ਮੈਂ ਤਾਂ ਚਿੰਤ ਕੁਰੇ ਤੇਰੇ ਫੈਦੇ ਦੀ ਗ਼ੱਲ ਕਰਦਾਂ। ਯੂ. ਪੀ. ਵਿਚ ਜ਼ਮੀਨ ਸਸਤੀ ਮਿਲਦੀ ਐ ! ਇਥੋਂ ਦੇ ਹਿਸਾਬ ਦੂਣੀ। ਅੱਗੇ ਤੇਰੀ ਮਰਜ਼ੀ ਐ, ਸੋਚ ਲਈਂ ਠੰਢੇ ਜੇਰੇ ਨਾਲ। ਮੈਂ ਤਾਂ ਆਪਣਾ ਫਰਜ਼ ਨਭਾਊਂ ਪੂਰਾ। ਅਗੇ ਤੇਰੀ ਇੱਛਾ...।

"ਨਾ ਜ਼ੀ, ਭਲਾ, ਮੇਰੇ ਕੋਲ ਕਿੱਥੇ ਹੋਣੈ ਇਨਾ ਢਾਣਸ, ਪਹਿਲਾਂ ਇਥੇ ਵੇਚੋ, ਫੇਰ ਉਥੇ ਖਰੀਦੋ, ਪਰਦੇਸਾਂ ਵਿਚ, ਜਿਥੇ ਨਾ ਜਾਣ ਨਾ ਪਛਾਣ, ਆਪੇ ਸੰਭਾਲ ਲਊ ਸੁੱਖਾ, ਵੱਡਾ ਹੋ ਕੇ।" ਚਿੰਤੋ ਨੇ ਪੀੜ੍ਹੀ ਤੇ ਬੈਠਦਿਆਂ ਘੁੰਡ ਵਿਚੋਂ ਕਿਹਾ।

"ਨਹੀਂ ਚਿੰਤ ਕੁਰੇ! ਤੂੰ ਐਂ ਚਿੰਤਾ ਨਾ ਕਰ। ਮੈਂ ਇਥੋਂ ਦੀ ਵੇਚਣ ਬਾਰੇ ਆਪੇ ਗੱਲ ਕਰ ਲੂੰ ਕਿਸੇ ਨਾਲ। ਬੱਸ ਤੂੰ ਸੋਚ ਲੈ ਕਲ੍ਹ ਤੱਕ। ਅਜਿਹੇ ਕੰਮਾਂ ਵਿਚ ਦੇਰ ਨੀ ਕਰੀਦੀ ਹੁੰਦੀ।" ਦੌਲਤ ਸਿੰਘ ਨੇ ਮੰਜੀ ਤੋਂ ਉਠਦੇ ਨੇ ਕਿਹਾ।

ਦੌਲਤ ਸਿੰਘ ਦੀਆਂ ਗੱਲਾਂ ਦਾ ਚਿੰਤੋ ਤੇ ਜਿਵੇਂ ਜਾਦੂ

ਵਾਂਗ ਅਸਰ ਹੋਇਆ। ਇਸੇ ਉਧੇੜ ਬੁਣ ਵਿਚ ਉਸ ਨੂੰ ਰਾਤ ਕਾਫੀ ਦੇਰ ਤਕ ਨੀਂਦ ਨਾ ਆਈ। ਉਹ ਸੋਚਦੀ ਰਹੀ, ਆਖਰ, ਉਸਨੂੰ ਤੀਹ ਵਰ੍ਹੇ ਹੋਗੇ ਇਸ ਘਰ ਵਿਚ ਆਈ ਨੂੰ, ਨਾ ਚੰਗਾ ਹੰਢਾਇਆ, ਨਾ ਖਾਧਾ, ਬੱਸ ਕਦੇ ਕਿਸੇ ਦਾ ਵਿਆਹ, ਕਿਤੇ ਮਰਨਾ ਜਾਂ ਪਤੀ ਦੀ ਦਾਰੂ ਇਹੋ ਨੀ ਪੂਰੀ ਹੋਈ। ਕਰਜ਼ਾ ਉਥੇ ਦਾ ਉਥੇ ਪਿਆ।

ਬੰਤੇ ਦੇ ਜਿਉਂਦੇ ਜੀ ਦੌਲਤ ਸਿੰਘ ਦਾ ਹੌਸਲਾ ਨਹੀਂ ਸੀ ਪਿਆ ਉਹਦੀ ਜ਼ਮੀਨ ਵਲ ਝਾਕਣ ਦਾ। ਬਸ ਬੰਤੇ ਦੀ ਮੌਤ ਬਾਅਦ ਉਸ ਨੇ ਚਿੰਤੋ ਨੂੰ ਉਜਾੜ ਕੇ ਉਸਦੇ ਘਰ ਅਤੇ ਜ਼ਮੀਨ ਨੂੰ ਹੜਪ ਕਰਨ ਲਈ ਪੂਰੀ ਵਾਹ ਲਾ ਦਿਤੀ। ਸਵੇਰੇ ਤੜਕੇ ਹੀ ਦੌਲਤ ਸਿੰਘ ਦੀ ਪਤਨੀ ਕਰਮੋ ਨੇ ਆ ਬੂਹਾ ਖੜਕਾਇਆ ਤਾਂ ਚਿੰਤੋ ਅਭੜਵਾਹੇ ਉੱਠੀ। ਬੂਹਾ ਖੁਲ੍ਹਦਿਆਂ ਹੀ ਕਰਮੋ ਨੇ ਬੋਲਣਾ ਸ਼ੁਰੂ ਕਰ ਦਿੱਤਾ :

"ਭੈਣੇ, ਛੇਤੀ ਉੱਠ ਜਾਇਆ ਕਰ, ਹੁਣ ਤਾਂ ਤੇਰੇ ਸਿਰ ਉਤੇ ਈ ਐ, ਬੰਤੇ ਦੇ ਹੁੰਦਿਆਂ ਗੱਲ ਹੋਰ ਸੀ। ਮੈਨੂੰ ਸਰਦਾਰ ਜੀ ਨੇ ਭੇਜਿਆ, ਯੂ. ਪੀ. ਜਾਣ ਬਾਰੇ ਪੁਛਣ ਲਈ, ਕਰਮੋ ਨੇ ਮੰਜੀ ਤੇ ਬੈਠਦੀ ਨੇ ਕਿਹਾ।

"ਹਾਂ ਕਰਮੋ, ਯੂ. ਪੀ. ਜਾਣ ਬਾਰੇ ਗੱਲ ਤਾਂ ਮੇਰੀ ਸਮਝ ਵਿਚ ਆਉਂਦੀ ਐ, ਪਰ ਮੀਤੋ ਦੇ ਵਿਆਹ ਮਗਰੋਂ ਈ ਜਾ ਹੋਊ, ਲੈਣ ਦੇਣ ਵੀ ਤਾਂ ਕਰਨਾ ਹੋਇਆ ਸ਼ਰੀਕੇ ਨਾਲ। ਤੈਨੂੰ ਪਤਾ ਈ ਐ ਬਈ ਰਿਸ਼ਤਾ ਤਾਂ ਮੀਤੋ ਦਾ ਇਸ ਦਾ ਬਾਪੂ ਪੱਕਾ ਕਰ ਈ ਗਿਆ ਸੀ।" ਚਿੰਤੋ ਨੇ ਬਿਸਤਰਾ ਇਕੱਠਾ ਕਰਦੀ ਨੇ ਕਿਹਾ।

ਆਖਿਰ ਉਹ ਦਿਨ ਵੀ ਆ ਗਿਆ ਜਿਸ ਦੀ ਉਡੀਕ ਦੌਲਤ ਸਿੰਘ ਬੜੀ ਬੇਚੈਨੀ ਨਾਲ ਕਰ ਰਿਹਾ ਸੀ। ਉਸ ਨੇ ਚਿੰਤੋ ਨੂੰ ਕਿਹਾ, "ਇਕ ਗੱਲ ਹੋਰ ਦੱਸਾਂ, ਕੁੜੀ ਦੇ ਵਿਆਹ ਤੇ ਆਏ ਰਿਸ਼ਤੇਦਾਰਾਂ ਨੂੰ ਨਾ ਦੱਸੀਂ ਯੂ. ਪੀ. ਜਾਣ ਬਾਰੇ। ਚੁਕਣ ਚੁਕਾਉਣ ਵਾਲੇ ਬਥੇਰੇ ਹੁੰਦੇ ਐ।" ਦੌਲਤ ਸਿੰਘ ਨੇ ਚਿੰਤੋ ਨੂੰ ਬਿਆਨੇ ਦੇ ਪੈਸੇ ਫੜਾਉਂਦਿਆਂ ਕਿਹਾ।

ਮੀਤੋ ਦੇ ਵਿਆਹ ਮਗਰੋਂ ਦੌਲਤ ਸਿੰਘ ਨੇ ਘਰ ਸਮੇਤ ਚਿੰਤੋ ਦੀ ਸਾਰੀ ਜ਼ਮੀਨ ਥੋੜੇ ਜਹੇ ਪੈਸਿਆਂ ਵਿਚ ਹੀ ਲੈ ਲਈ। ਵਿਹੜੇ ਵਿਚ ਖੜੇ ਨਿੰਮ ਉਤੇ ਕਾਟੋ ਦਾ ਬਣਾਇਆ ਆਲ੍ਹਣਾ ਇਕ ਕਾਂ ਨੇ ਢਾਹ ਕੇ ਹੇਠਾਂ ਸੁਟ ਦਿਤਾ ਸੀ। ਉਹ ਘਰ ਦਾ ਸਾਰਾ ਸਮਾਨ ਇਕ ਟਰੱਕ ਵਿਚ ਲੱਦੀ ਜਾ ਰਹੇ ਸਨ। ਤੁਰਨ ਲਗਿਆ ਸੁਖੇ ਨੂੰ ਜਾਪਿਆ ਜਿਵੇਂ ਉਹ ਪਿੰਡ ਵਿਚੋਂ ਉਜੜ ਗਏ ਹੁੰਦੇ ਐ। ਫਿਰ ਉਹ ਸੋਚਦਾ ਉਹ ਯੂ. ਪੀ। ਤੋਂ ਮੀਤੋ ਨੂੰ ਵੀ ਤਾਂ ਮਿਲਣ ਤਾਂ ਆਇਆ ਕਰੇਗਾ। ਚਿੰਤੋ ਦੀਆਂ ਅੱਖਾਂ ਅਗੇ ਮੁੜ ਮੁੜ ਲੱਖਪਤੀ ਬਣਨ ਦਾ ਸੁਪਨਾ ਘੁੰਮਦਾ। ਜਿਸ ਨਾਲ ਉਸ ਨੂੰ ਕੁਝ ਦਾਰਸ ਬਣਿਆ ਰਿਹਾ। ਉਸ ਨੇ ਕਿਸੇ ਰਿਸ਼ਤੇਦਾਰ ਦੇ ਕੰਨਾਂ ਵਿਚ ਯੂ. ਪੀ. ਜਾਣ ਬਾਰੇ ਭਿਣਕ ਨਾ ਪੈਣ ਦਿਤੀ।

ਯੂ. ਪੀ. ਜਾ ਕੇ ਉਨ੍ਹਾਂ ਨੂੰ ਦੁਨੀਆਂ ਹੋਰ ਦੀ ਹੋਰ ਹੀ ਲਗੀ। ਨਾ ਉਥੇ ਦੀ ਬੋਲੀ ਸਮਝ ਆਵੇ, ਨਾ ਉਥੋਂ ਦਾ ਪਾਣੀ ਮਾਫ਼ਕ ਆਇਆ। ਉਸਦੀ ਸਿਹਤ ਦਿਨੋ ਦਿਨ ਵਿਗੜਨ ਲਗ ਪਈ। ਸੁਖੇ ਨੂੰ ਮੁੜ ਮੁੜ ਆਪਣੇ ਪਿੰਡ ਦੀਆਂ ਗਲੀਆਂ ਦੀ ਯਾਦ ਸਤਾਉਂਦੀ, ਜਿਥੇ ਉਹ ਆਪਣੇ ਦੋਸਤਾਂ ਨਾਲ ਖੇਡਦਾ ਹੁੰਦਾ ਸੀ। ਦੰਗਿਆਂ ਵਿਚ ਤਾਂ ਉਹਨਾਂ ਨੇ ਭੁਖੇ ਭਾਣੇ ਰਹਿ ਕੇ ਤਿੰਨ ਦਿਨ ਕਟੇ। ਉਸ ਤੋਂ ਬਾਅਦ ਤਾਂ ਉਨ੍ਹਾਂ ਦਾ ਇਕ ਇਕ ਦਿਨ ਔਖਾ ਲੰਘਣ ਲਗ ਪਿਆ। ਸੁਖੇ ਨੇ ਸ਼ਰਾਬ ਪੀਣੀ ਸ਼ੁਰੂ ਕਰ ਦਿਤੀ। ਉਸ ਦਾ ਮਨ ਕਰਦਾ ਕਿ ਖੰਭ ਲਾ ਕੇ ਉੱਡ ਜਾਵੇ ਇਥੋਂ ਵਾਪਸ ਆਪਣੇ ਪਿੰਡ। ਇਕ ਦਿਨ ਚਿੰਤੋ ਨੇ ਖੇਤਾਂ ਦੇ ਉਤੋਂ ਦੀ ਇਕ ਜਹਾਜ਼ ਉਡਦਾ ਜਾਂਦਾ ਵੇਖਿਆ। ਉਸ ਨੂੰ ਲਗਿਆ ਜਿਵੇਂ ਉਨ੍ਹਾਂ ਦੇ ਪਿੰਡ ਦਾ ਕਰਤਾਰਾ ਉਸ ਵਿਚ ਬੈਠਾ ਚੰਡੀਗੜ੍ਹ ਨੂੰ ਜਾ ਰਿਹਾ ਹੋਵੇ ਕਲਕਤੇ ਤੋਂ, ਜੀਹਦੇ ਬਾਰੇ ਉਹਨੇ ਸੁਣ ਰਖਿਆ ਸੀ ਕਿ ਉਸ ਦੇ ਕਲਕਤੇ ਵਿਚ ਟਰਕ ਚਲਦੇ ਹਨ। ਜਦੋਂ ਜਹਾਜ਼ ਅਖੋਂ ਉਹਲੇ ਹੋਇਆ ਤਾਂ ਉਸ ਨੂੰ ਯਾਦ ਆਇਆ ਕਿ ਦੌਲਤ ਸਿੰਘ ਦੇ ਰਿਸ਼ਤੇਦਾਰ ਤਾਂ ਕਦੋਂ ਦੇ ਜ਼ਮੀਨ ਵੇਚ ਕੇ ਵਾਪਸ ਚਲੇ ਗਏ ਐ। ਉਚਾਟ ਹੋ ਕੇ ਜਦੋਂ ਚਿੰਤੋ ਨੇ ਇਸ ਯੂ. ਪੀ. ਦੀ ਆਪਣੀ ਜ਼ਮੀਨ ਨੂੰ ਵੇਚਣ ਦੀ ਗੱਲ ਤੋਰੀ ਤਾਂ ਪਤਾ ਲਗਿਆ, ਇਸ ਜ਼ਮੀਨ ਉਤੇ ਤਾਂ ਪਹਿਲਾਂ ਹੀ ਝਗੜਾ ਚਲ ਰਿਹਾ ਹੈ। ਸੁਖੇ ਦੇ ਪੀਣ ਬਾਰੇ ਉਹ ਹੋਰ ਵੀ ਚਿੰਤਤ ਰਹਿਣ ਲੱਗ ਪਈ।

ਇਕ ਦਿਨ ਸੁਖੇ ਨੇ ਬਾਹਰੋਂ ਨਸ਼ੇ ਵਿਚ ਆ ਕੇ ਆਪਣੀ ਮਾਂ ਨੂੰ ਕਿਹਾ :

"ਬੀਬੀ। "ਮੇਰਾ ਪਿੰਡ ਵੇਖਣ ਨੂੰ ਬੜਾ ਦਿਲ ਕਰਦੈ, ਨਾਲੇ ਮੀਤੋ ਨੂੰ ਮਿਲ ਆਊਂ। ਨਾਲੇ...ਮੈਂ...ਸ਼ੈਂ ਤੈਨੂੰ ਦਸਾਂ ਹੁਣ...ਅਸੀਂ...ਇਥੇ ਨਹੀਂ ਰਹਿਣਾ।" ਚਿੰਤੋ ਨੇ ਸੁਖੇ ਨੂੰ ਸੰਭਾਲਦਿਆਂ ਕਿਹਾ।

"ਨਹੀਂ ਪੁੱਤ! ਹੁਣ ਕੀ ਐ ਆਪਣਾ ਉਥੇ।"

ਉਹ ਮਨ ਹੀ ਮਨ ਦੌਲਤ ਸਿੰਘ ਨੂੰ ਗਾਲ੍ਹਾਂ ਕੱਢ ਰਹੀ ਸੀ। ਪਰ ਅਗਲੇ ਦਿਨ ਸਵੇਰੇ ਮੀਤੋ ਨੂੰ ਮਿਲਣ ਲਈ ਉਸ ਨੇ ਸੁਖੇ ਨੂੰ ਚੰਡੀਗੜ੍ਹ ਦਾ ਟਿਕਟ ਕਟਾ ਕੇ ਗੱਡੀ ਵਿਚ ਬਿਠਾ ਦਿਤਾ। ਚੰਡੀਗੜ੍ਹੋਂ ਸੁਖਾ ਸਿੱਧਾ ਬੱਸ ਫੜ ਕੇ ਆਪਣੇ ਪਿੰਡ ਗਿਆ। ਠੇਕੇ ਤੋਂ ਉਸ ਨੇ ਇਕ ਬੋਤਲ ਖਰੀਦ ਲਈ। ਨਸ਼ੇ ਵਿਚ ਜਦੋਂ ਉਹ ਆਪਣੇ ਘਰ ਵਾਲੀ ਥਾਂ ਤੇ ਗਿਆ ਤਾਂ ਉਸ ਨੇ ਵੇਖਿਆ ਉਥੇ ਦੌਲਤ ਸਿੰਘ ਦੀਆਂ ਵਲੈਤੀ ਗਾਵਾਂ ਲਈ ਸ਼ੈਡ ਬਣੇ ਹੋਏ ਸਨ। ਜਦੋਂ ਉਹ ਫਾਟਕ ਖੋਲ੍ਹ X

# ਇਤਿਹਾਸ ਦਾ ਪਹਿਰੇਦਾਰ : ਬਠਿੰਡੇ ਦਾ ਕਿਲਾ

—ਡਾ: ਨਰੇਸ਼

ਪੰਜਾਬ ਦੇ ਕਿਲਿਆਂ 'ਚ ਬਠਿੰਡੇ ਦਾ ਇਹ ਬਹੁ-ਪ੍ਰਾਚੀਨ ਕਿਲਾ ਹਿੰਦੂਆਂ, ਮੁਸਲਮਾਨਾਂ ਅਤੇ ਸਿੱਖਾਂ ਦੇ ਇਤਿਹਾਸ ਦੀਆਂ ਅਨੇਕਾਂ ਮਹੱਤਵਪੂਰਨ ਘਟਨਾਵਾਂ ਦਾ ਅਮੀਨ ਬਣਕੇ, ਅੱਜ ਵੀ ਆਪਣੀ ਬੁੱਕਲ ਵਿਚ ਇਤਿਹਾਸ ਦਾ ਇਤਨਾ ਵੱਡਾ ਅੰਸ਼ ਲੁਕਾਈ ਬੈਠਾ ਹੈ, ਜਿਸਦੀ ਉਪੇਖਿਆ ਕਰਕੇ ਭਾਰਤ ਦੀ ਤਾਰੀਖ਼ ਅਧੂਰੀ ਰਹਿ ਜਾਂਦੀ ਹੈ। ਇੱਕ ਮਜ਼ਬੂਤ ਕਿਲੇ ਦੇ ਰੂਪ ਵਿਚ ਜਵਾਨ ਹੋਣ ਤੋਂ ਪਹਿਲਾਂ ਇਸ ਕਿਲੇ ਦਾ ਬਾਲ-ਰੂਪ ਕੱਚੀ ਗੜ੍ਹੀ ਦਾ ਸੀ, ਜਿਸਨੂੰ ਬਠਿੰਡੇ ਦੇ ਬਾਨੀ 'ਭੱਟੀ ਰਾਓ' ਨੇ ਸੰਨ ੨੯੦ ਵਿਚ ਬਣਵਾਇਆ ਸੀ। ਇਸ ਗੜ੍ਹੀ ਦਾ ਨਾਂ ਉਸਨੇ 'ਬਿਕ੍ਰਮਗੜ੍ਹ' ਰੱਖਿਆ ਸੀ। ਇਸਦੇ ਮੁੱਢਲੇ ਦਿਨਾਂ ਵਿਚ ਹੀ ਇਸ ਕਿਲੇ ਦੀ ਹਿੱਕ ਤੇ ਰਾਜਨੀਤੀ ਦੇ ਛਲਬਲ ਦੀ ਖੇਡ ਜਾਰੀ ਹੋ ਗਈ ਅਤੇ ਬਰਾਹ ਤੇ ਪੁੰਵਾਰ ਰਾਜਪੂਤਾਂ ਨੇ ਮਿਲਕੇ ਬੀਜਾ ਰਾਓ ਦੀ ਵਧ ਰਹੀ ਤਾਕਤ ਦਾ ਸਿਰ ਕੁਚਲਣ ਦੀ ਚਾਲ ਖੇਡ੍ਹੀ। ਬਰਾਹਾਂ ਦੀ ਇੱਕ ਕੁੜੀ ਦੀ ਮੰਗਣੀ ਬੀਜਾ ਰਾਓ ਦੇ ਪੁੱਤਰ ਦੇਵਰਾਜ ਨਾਲ ਕਰਕੇ, ਉਹਨਾਂ ਬੀਜਾ ਰਾਓ ਨਾਲ ਰਿਸ਼ਤੇਦਾਰੀ ਦਾ ਢੋਂਗ ਰਚਿਆ ਅਤੇ ਜਦੋਂ ਬਰਾਤ ਇਸ ਕਿਲ੍ਹੇ ਦੇ ਅੰਦਰ ਆਈ ਤਾਂ ਬਰਾਹਾਂ ਨੇ ਬੀਜਾ ਰਾਓ ਨੂੰ ਕਤਲ ਕਰ ਦਿੱਤਾ। ਆਪਣੀ ਚਾਲ ਵਿਚ ਕਾਮਯਾਬ ਬਰਾਹ, ਨਿਰੰਕੁਸ਼ ਤੌਰ ਤੇ, ਇਸ ਕਿਲ੍ਹੇ ਤੇ ਰਾਜ ਕਰਨ ਲੱਗੇ। ਹੌਲੀ-ਹੌਲੀ ਬਿਕ੍ਰਮਗੜ੍ਹ ਨਾਂ ਦੀ ਕੱਚੀ ਗੜ੍ਹੀ ਪੁਖਤਾ ਕਿਲ੍ਹੇ ਦਾ ਰੂਪ ਧਾਰਨ ਲੱਗੀ ਅਤੇ ਮੁਸਲਮਾਨਾਂ ਦੇ ਆਉਣ ਤੋਂ ਪਹਿਲਾਂ ਹੀ ਇਸ ਕਿਲ੍ਹੇ ਦੀ ਹਾਲਤ ਇਹ ਸੀ ਕਿ ਰਾਵਲ ਜੈਤਸ਼ੀ ਦੇ ਸਮੇਂ ਵਿਚ ਇਥੇ ਦਸ ਹਜ਼ਾਰ ਘੋੜੇ ਰਖੇ ਹੁੰਦੇ ਸਨ।

ਗਿਆਰਵੀਂ ਸਦੀ ਵਿਚ ਇਹ ਕਿਲਾ ਦੂਪਲੀ ਕਿਸ਼ਤੀ ਵਰਗੀ ਸ਼ਕਲ ਲੈ ਕੇ ਬਠਿੰਡੇ ਦੇ ਇਲਾਕੇ ਨੂੰ ਸੁਰਖਿਆ ਪ੍ਰਦਾਨ ਕਰਨ ਲੱਗਾ ਅਤੇ ਇਸਦੀ ਵਿਸ਼ਾਲਤਾ ਦਾ ਆਲਮ ਇਹ ਹੋਇਆ ਕਿ ਇਸ ਦੇ ਕੁਲ ਘੇਰੇ ਵਿਚ ਦਸ ਹੁੱਜਾਂ ਬਣ ਗਈਆਂ। ਪਰ ਜਦੋਂ ੧੨ਵੀਂ ਸਦੀ ਦੇ ਅੰਤ ਵਿਚ ਮੁਹੰਮਦ ਗੌਰੀ ਨੇ ਇਸ ਤੇ ਹਮਲਾ ਕੀਤਾ ਤਾਂ ਇਸ ਕਿਲੇ ਨੇ ਪਹਿਲੀ ਵਾਰੀ ਵਿਦੇਸ਼ੀ ਹਮਲਾਵਰਾਂ ਦੀ ਸੂਰਤ ਵੇਖੀ ਤੇ ਗੌਰੀ ਦੇ ਸਾਹਮਣੇ ਸੀਸ ਝੁਕਾ ਦਿਤਾ। ਇਸਦੇ ਨਾਲ ਹੀ ਇਸ ਕਿਲੇ ਦੇ ਹਿੰਦੂ ਰਾਜ ਦਾ ਖਾਤਮਾ ਹੋ ਗਿਆ ਅਤੇ ਇਕ ਨਵੀਂ ਕੌਮ ਤੇ ਨਵੇਂ ਧਰਮ ਦਾ ਅਧਿਆਏ ਸ਼ੁਰੂ ਹੋ ਗਿਆ। ਅਲਤਮਸ਼ ਦੇ ਸਮੇਂ ਕੁਤਬ-ਉਦ-ਦੀਨ ਐਬਕ ਇਸ ਕਿਲੇ ਦਾ ਅਮੀਰ ਬਣਿਆ ਤੇ ਫਿਰ ਇਸ ਕਿਲੇ ਨੇ ਮੁਸਲਮਾਨੀ ਰਾਜ ਦੇ ਉਹ ਭਿਅੰਕਰ ਦਿਨ ਵੇਖੇ ਜਦੋਂ ਸੁਲਤਾਨ ਰਜ਼ੀਆ ਦੇ ਰਾਜ ਵਿਚ ਇਸ ਕਿਲੇ ਅੰਦਰੋਂ ਬਗਾਵਤ ਦੀ ਲਹਿਰ ਨੇ ਜਨਮ ਲਿਆ ਸੀ।

ਇਸ ਕਿਲ੍ਹੇ ਦੇ ਅਮੀਰ ਮਲਿਕ ਅਲਤੂਨੀਆ ਨੇ ਰਜ਼ੀਆ ਦੇ ਖਿਲਾਫ ਬਗਾਵਤ ਦਾ ਝੰਡਾ ਬੁਲੰਦ ਕੀਤਾ। ਮਲਕਾ ਨੇ ਇਸ ਬਗਾਵਤ ਦੀ ਸਰਕੋਬੀ ਦਾ ਜਤਨ ਕੀਤਾ, ਪਰ ਉਸਦੀ ਫੌਜ ਦੇ ਤੁਰਕੀ ਸਰਦਾਰਾਂ ਨੇ, ਤੁਰਕ ਅਲਤੂਨੀਆ ਦਾ ਸਾਥ ਦੇਣ ਲਈ ਰਜ਼ੀਆ ਨਾਲ ਗਦਾਰੀ ਕੀਤੀ ਅਤੇ ਇਸ ਲੜਾਈ ਵਿਚ ਉਸਦਾ ਦਿਲਬਰ ਗੁਲਾਮ 'ਯਾਕੂਤ' ਮਾਰਿਆ ਗਿਆ। ਰਜ਼ੀਆ ਜੰਗ ਹਾਰ ਗਈ ਤੇ ਉਸ ਨੂੰ ਇਸ ਕਿਲੇ ਦੀਆਂ ਕੰਧਾਂ ਅੰਦਰ ਕੈਦ ਕਰ ਦਿਤਾ ਗਿਆ। ਕੈਦ ਦੇ ਇਹਨਾਂ ਦਿਨਾਂ ਵਿਚ ਬਠਿੰਡੇ ਦੇ ਇਸ ਕਿਲ੍ਹੇ ਨੇ, ਗੁਲਾਮ ਦੀ ਮੌਤ ਤੇ ਅੰਦਰੋਂ ਲੀਰੋ ਲੀਰ ਹੋਈ ਰਜ਼ੀਆ ਦੇ ਉਹ ਸਾਰੇ ਮਾਨਸਿਕ ਉਤਾਰ-ਚੜ੍ਹਾਅ ਵੇਖੇ ਹਨ, ਜਿਹਨਾਂ ਹਥੋਂ ਮਜਬੂਰ ਹੋ ਕੇ, ਉਸ ਨੇ ਆਪਣੇ ਬਾਗੀ ਸਰਦਾਰ ਅਲਤੂਨੀਆ ਨਾਲ ਸ਼ਾਦੀ ਕੀਤੀ ਸੀ।

---

×ਕੇ ਅੰਦਰ ਜਾਣ ਲਗਾ ਤਾਂ ਅੰਦਰੋਂ ਦੌਲਤਸਿੰਘ ਦੇ ਨੌਕਰ ਭਈਏ ਨੇ ਉਸ ਨੂੰ ਬਾਹਰ ਧਕਦਿਆਂ ਕਿਹਾ :—

"ਪਤਾ ਨਹੀਂ ਕਹਾਂ ਸੇ ਆ ਜਾਤੇ ਹੈਂ ਸ਼ਰਾਬੀ ਲੋਗ।" ਫਿਰ ਉਹ ਖੇਤਾਂ ਵਲ ਨੂੰ ਹੋ ਤੁਰਿਆ ਅਤੇ ਉਸਨੂੰ ਕਿਸੇ ਨੇ ਨਾ ਪਛਾਣਿਆ। ਬਹੁਤੇ ਨਸ਼ੇ ਵਿਚ ਉਹ ਲੜਖੜਾਉਂਦਾ ਰਾਹ ਵਿਚ ਡਿਗ ਪਿਆ। ਦੌਲਤ ਸਿੰਘ ਦੇ ਨੌਕਰ ਖੇਤਾਂ ਨੂੰ ਪਾਣੀ ਲਾ ਕੇ ਵਾਪਸ ਮੁੜ ਰਹੇ ਸਨ ਤਾਂ ਰਾਹ ਵਿਚ ਸੁਖੇ ਨੂੰ ਨਸ਼ੇ ਵਿਚ ਡਿਗੇ ਪਏ ਨੂੰ ਵੇਖ ਕੇ ਆਖਣ ਲਗੇ :

"ਆਹ, ਬਈ ਕੋਈ ਬਾਦਸ਼ਾਹਤ ਭੋਗ ਰਿਹੈ ਪਿਐ। ਦੁਨੀਆਂ ਭੁਲੀ ਹੋਈ ਐ ਇਸ ਵੇਲੇ ਇਸ ਨੂੰ।"

ਰਾਤ ਭਰ ਸੁਖਾ ਉਥੇ ਈ ਪਿਆ ਰਿਹਾ, ਖਾਲੀ ਬੋਤਲ ਉਸਦੇ ਕੋਲ ਪਈ ਸੀ। ਸਵੇਰੇ ਜਦੋਂ ਉਸਦਾ ਨਸ਼ਾ ਉਤਰਿਆ ਤਾਂ ਉਸ ਨੂੰ ਲਗਿਆ ਜਿਵੇਂ ਉਹ ਆਪਣੇ ਹੀ ਪਿੰਡ ਵਿਚ ਬੇ-ਘਰ ਹੋ ਗਿਆ ਹੋਵੇ। ਅਤੇ ਉਠ ਕੇ ਮੀਤੋ ਦੇ ਸਹੁਰਿਆਂ ਦੇ ਪਿੰਡ ਵੱਲ ਨੂੰ ਤੁਰ ਪਿਆ।

ਪੰਜਾਬੀ ਸਾਹਿਤ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ ਪਟਿਆਲਾ।

ਅਲਤੂਨੀਆ ਨਾਲ ਵਿਆਹ ਹੋਣ ਮਗਰੋਂ, ਉਹਨਾਂ ਦੋਵਾਂ ਨੇ ਮਿਲਕੇ, 'ਗਖੜਾਂ' ਦੀ ਤਾਕਤ ਨੂੰ ਨਵੇਂ ਸਿਰੇ ਤੋਂ ਤਿਆਰ ਕੀਤਾ ਅਤੇ ਇਸ ਨਵੀਂ ਫੌਜ ਨੇ ਜਾ ਦਿਲੀ ਤੇ ਧਾਵਾ ਬੋਲਿਆ। ਪਰ ਉਧਰ ਮੁਕਾਬਲਾ ਸੀ ਰਜ਼ੀਆ ਦੇ ਭਰਾ ਬਹਿਰਾਮ ਨਾਲ। ਬਹਿਰਾਮ ਦੀਆਂ ਫੌਜਾਂ ਨੇ ਰਜ਼ੀਆ ਦੀਆਂ ਫੌਜਾਂ ਦਾ ਮੂੰਹ ਮੋੜ ਦਿਤਾ ਅਤੇ ਉਹ ਭੱਜ ਕੇ ਮੁੜ ਇਸ ਕਿਲੇ ਨੂੰ ਪਰਤ ਆਈ। ਇਥੋਂ ਹੀ ਦੂਜੀ ਵਾਰ ਉਸ ਨੇ ਦਿਲੀ ਤੇ ਹਮਲਾ ਕੀਤਾ, ਪਰ ਇਸ ਲੜਾਈ ਵਿਚ ਉਸਦਾ ਪਤੀ ਗ੍ਰਿਫਤਾਰ ਹੋ ਗਿਆ ਤੇ ਰਜ਼ੀਆ ੧੪ ਅਕਤੂਬਰ, ਸੰਨ ੧੨੩੯ ਨੂੰ ਕਤਲ ਕਰ ਦਿਤੀ ਗਈ।

ਅਲਾਉਦੀਨ ਖਿਲਜੀ ਦੇ ਸਮੇਂ ਮਲਿਕ ਸ਼ੇਰ ਖਾਂ ਇਸ ਕਿਲੇ ਦਾ ਅਮੀਰ ਬਣਿਆ। ਮਲਿਕ ਨੇ ਇਸ ਦੀ ਮੁਰੰਮਤ ਕਰਕੇ ਇਸ ਦੀਆਂ ਬੁਢੀਆਂ ਕੰਧਾਂ ਨੂੰ ਮੁੜ ਜਵਾਨੀ ਬਖਸ਼ੀ ਤੇ ਇਸ ਦੇ ਅੰਦਰੋਂ ਫੌਜ ਲੈ ਕੇ ਮੁਲਤਾਨ ਤੇ ਚੜ੍ਹਾਈ ਕਰ ਦਿਤੀ।

ਮੁਸਲਮਾਨੀ ਰਾਜ ਦੇ ਖੇਰੂੰ-ਖੇਰੂੰ ਹੋਣ ਤੇ ਇਹ ਕਿਲਾ ਜੱਟਾਂ ਦੇ ਕਬਜ਼ੇ 'ਚ ਆ ਗਿਆ। ਉਦੋਂ ਇਸ ਕਿਲੇ ਤੇ 'ਸਾਬੂ' ਗੋਤ ਦੇ ਜੱਟਾਂ ਦਾ ਰਾਜ ਸੀ, ਜਦੋਂ ਪਟਿਆਲਾ ਰਾਜ ਦੇ ਮੋਢੀ ਬਾਬਾ ਆਲਾ ਸਿੰਘ ਇਕ ਸ਼ਕਤੀਸ਼ਾਲੀ ਯੋਧੇ ਦੇ ਤੌਰ ਤੇ ਉਭਰ ਚੁਕੇ ਸਨ। ਉਹਨਾਂ ਦੇ ਪੋਤਰੇ, ਮਹਾਰਾਜਾ ਅਮਰ ਸਿੰਘ ਨੇ ਬਠਿੰਡੇ ਦੇ ਇਸ ਕਿਲੇ ਤੇ ਹਮਲਾ ਕੀਤਾ। ਪੂਰਾ ਇਕ ਸਾਲ ਪਟਿਆਲੇ ਦੀਆਂ ਫ਼ੌਜਾਂ ਨੇ ਇਸ ਕਿਲੇ ਨੂੰ ਘੇਰਾ ਪਾਈ ਰਖਿਆ, ਪਰ ਇਹ ਕਿਲਾ ਉਹਨਾਂ ਦੇ ਹੱਥ ਨਾ ਆਇਆ। ਅਖੀਰ ਰਸਦ ਦੀ ਘਾਟ ਨੇ ਇਸ ਬੁਢੇ ਕਿਲੇ ਦਾ ਲੱਕ ਤੋੜ ਦਿੱਤਾ ਤੇ ਇਸ ਦੇ ਮਾਲਿਕ ਸੁਖਚੈਨ ਨੇ ਹਾਰ ਮੰਨ ਲਈ। ਪਰ ਇਸ ਕਿਲੇ ਤੇ ਜਿੱਤ ਪ੍ਰਾਪਤ ਕਰਦਿਆਂ ਹੀ ਮਹਾਰਾਜਾ ਅਮਰ ਸਿੰਘ ਤੋਂ ਇਕ ਅਜਿਹੀ ਭੁੱਲ ਹੋਈ, ਜਿਸ ਕਰਕੇ ਉਹਨਾਂ ਨੂੰ ਬੜੀ ਪਰੇਸ਼ਾਨੀ ਉਠਾਉਣੀ ਪਈ। ਉਹ ਇਹ ਕਿ ਉਹਨਾਂ ਆਪਣੀ ਦਾਦੀ, ਬਾਬਾ ਆਲਾ ਸਿੰਘ ਦੀ ਪਤਨੀ 'ਰਾਣੀ ਫੱਤੋ' ਦਾ ਖਜ਼ਾਨਾ ਇਸ ਕਿਲੇ ਵਿਚ ਭੇਜ ਕੇ, ਪਟਿਆਲੇ ਵਿਚੋਂ ਉਸਦੀ ਚੌਧਰ ਮੁਕਾਉਣੀ ਚਾਹੀ, ਪਰ ਉਸ ਨੇ ਠੀਕ ਉਸ ਸਮੇਂ ਜਦੋਂ ਅਮਰ ਸਿੰਘ ਇਸ ਕਿਲੇ ਵਿਚ ਪ੍ਰਵੇਸ਼ ਦਾ ਜਸ਼ਨ ਮਨਾ ਰਹੇ ਸਨ, ਉਹਨਾਂ ਦੇ ਭਰਾ ਹਿੰਮਤ ਸਿੰਘ ਨੂੰ ਪਟਿਆਲੇ ਦੀ ਰਾਜ ਗੱਦੀ ਤੇ ਬਿਠਾ ਦਿਤਾ। ਕਈ ਮਹੀਨਿਆਂ ਦੀ ਲੜਾਈ ਮਗਰੋਂ ਕਿਤੇ ਜਾ ਕੇ ਅਮਰ ਸਿੰਘ ਨੂੰ ਮੁੜ ਪਟਿਆਲੇ ਦੀ ਗੱਦੀ ਨਸੀਬ ਹੋਈ।

ਵਰਤਮਾਨ ਸਮੇਂ ਤਕ ਇਹ ਕਿਲਾ ਵੱਖੋ ਵੱਖ ਰਾਜਿਆਂ ਹੱਥੀਂ ਅਨੇਕਾਂ ਤਬਦੀਲੀਆਂ ਦਾ ਸ਼ਿਕਾਰ ਹੋਣ ਤੇ ਵੀ, ਆਪਣੀ ਥਾਵੇਂ ਇਕ ਯਾਦਗਾਰ ਬਣਿਆ ਖਲੋਤਾ ਹੈ। ਅਜ ਵੀ ਇਸ ਦੀਆਂ ਝੁਰੜੀਆਂ ਵਿਚੋਂ ਇਸ ਦੇ ਜਾਹੋ-ਜਲਾਲ ਦੀ ਝਲਕ ਵੇਖੀ ਜਾ ਸਕਦੀ ਹੈ, ਜਿਹੜਾ ਜਾਹੋ-ਜਲਾਲ ਇਸ ਤੋਂ ਮਗਰੋਂ ਪੈਦਾ ਹੋਏ ਅਨੇਕਾਂ ਕਿਲੇ ਗੁਆ ਹੁੱਕੇ ਹਨ।

ਮੁਖੀ
ਭਾਈ ਵੀਰ ਸਿੰਘ ਚੇਅਰ,
ਪੰਜਾਬ ਯੂਨੀਵਰਸਿਟੀ,
ਚੰਡੀਗੜ੍ਹ-੧੬੦੦੧੪

ਹਾਸ-ਵਿਅੰਗ

# ਬੜਾ ਪਛਤਾਏ ਟੈਲੀਫ਼ੂਨ ਲਗਵਾਕੇ

—ਚਮਨ ਹਰਿਗੋਬਿੰਦਪੁਰੀ—

ਚੰਨਣ ਸਿੰਘ ਚਮਨ ਹਰਿਗੋਬਿੰਦਪੁਰੀ, ਪੰਜਾਬੀ ਦੇ ਹਰਮਨ ਪਿਆਰੇ ਹਾਸ ਰਸੀ ਕਵੀ ਹਨ। ਆਪਣੀਆਂ ਕਵਿਤਾਵਾਂ ਰਾਹੀਂ ਉਹ ਸਮਾਜਕ ਕੁਰੀਤੀਆਂ ਤੇ ਡੂੰਘਾ ਨਸ਼ਤਰ ਚਲਾਉਂਦੇ ਹਨ ਤੇ ਲੋਕਾਂ ਦੇ ਮੁਸਕਰਾਉਣ ਦਾ ਅਵਸਰ ਵੀ ਪੈਦਾ ਕਰਦੇ ਹਨ। ਇਹ ਲੇਖ ਪੜ੍ਹ ਕੇ ਪਾਠਕ ਖੁਦ ਹੀ ਅੰਦਾਜ਼ਾ ਲਾ ਲੈਣਗੇ ਕਿ ਉਹਨਾਂ ਦੀ ਵਾਰਤਕ ਵਿਚ ਵੀ ਕਿੰਨੀ ਜਾਨ ਹੈ। ਉਹਨਾਂ ਦੀ ਵਾਰਤਕ ਰਚਨਾ ਦੇ ਪ੍ਰਕਾਸ਼ਨ ਦਾ ਸ੍ਰੀ ਗਣੇਸ਼ ਵਰਿਆਮ ਦੁਆਰਾ ਕਰਦਿਆਂ ਆਸ ਕਰਦੇ ਹਾਂ ਕਿ ਉਹ ਇਹ ਸਿਲਸਿਲ ਜਾਰੀ ਰਖਣਗੇ।

—ਸੰਪਾਦਕ

---

ਮਹਾਰਾਜਾ ਦਰਯੋਦਨ ਦੇ ਮਾਮਾ ਸ੍ਰੀ ਸ਼ਕੁਨੀ ਸਾਹਿਬ ਨੂੰ ਜੂਏ ਵਿਚ ਦਰੋਪਦੀ ਨੂੰ ਜਿੱਤਣ ਦੀ ਏਨੀ ਖੁਸ਼ੀ ਨਹੀਂ ਹੋਈ ਹੋਣੀ ਜਿੰਨੀ ਪਿਛਲੇ ਪੋਹ ਦੀ ਸਗਰਾਂਦੇ ਸਾਡੇ ਗਵਾਂਢੀ ਸ਼ੌਂਕੀ ਰਾਮ ਨੂੰ ਟੈਲੀਫ਼ੂਨ ਦਾ ਕੁਨੈਕਸ਼ਨ ਮਿਲਣ ਤੇ ਹੋਈ। ਵੇਸਣ ਦੇ ਬੁੱਸੇ ਹੋਏ ਚਾਰ ਲੱਡੂ ਮੇਰੇ ਹੱਥ ਤੇ ਰਖਦਿਆਂ ਤੈਮੂਰਲਿੰਗ ਵਰਗੀ ਦਾਹੜੀ ਤੇ ਹੱਥ ਫੇਰਦਿਆਂ ਬੋਲਿਆ, "ਯਾਰ ਚਮਨ। ਤੂੰ ਨਵੇਂ ਟੈਲੀਫ਼ੂਨ ਦੀ ਮੁਬਾਰਕਬਾਦ ਹੀ ਨਹੀਂ ਦਿਤੀ। ਕੈਂਚੀ ਚਪਲਾਂ ਦੇ ਦੋ ਜੋੜੇ ਘਸਾ ਲਏ ਦਫਤਰਾਂ ਦੇ ਗੇੜੇ ਕਢਦਿਆਂ, ਬਾਊਆਂ ਦੇ ਗੋਡੇ ਘੁਟੇ ਅਫਸਰਾਂ ਦੀ ਆਰਤੀ ਉਤਾਰੀ, ਫਾਈਲਾਂ ਨੂੰ ਚਾਂਦੀ ਦੇ ਪਹੀਏ ਲਾਏ ਤਾਂ ਜਾ ਕੇ ਟੈਲੀਫ਼ੂਨ ਸਾਹਿਬ ਦੇ ਦਰਸ਼ਨ ਨਸੀਬ ਹੋਏ ਆ, ਪਰਸੋਂ ਸ਼ਾਮੀਂ, ਬੈੱਡ ਰੂਮ ਵਿਚ ਡੱਬਲ ਬੈੱਡ ਦੇ ਸਰਹਾਣੇ ਗੋਲ ਤਰਪਾਈ ਤੋਂ ਸਵਰਗਵਾਸੀ ਮਾਮੇ ਦੀ ਫੋਟੋ ਦੀ ਥਾਂ ਸਰਦਈ ਰੰਗ ਦੇ ਟੈਲੀਫ਼ੂਨ ਦਾ ਆਸਣ ਲਵਾ ਦਿਤਾ ਹੈ। ਚਿੱਠੀਆਂ ਲਿਖਣ ਦੀ ਝਬ ਮੁੱਕੀ, ਘਰ ਵਾਲੀ ਦੇ ਮਾਮੇ ਦੀ ਕੁੜਮਣੀ ਦੀ ਰਾਜੀਬਾਜ਼ੀ ਪਰਸੋਂ ਦੀ ਤਿੰਨ ਵਾਰੀ ਪੁਛ ਚੁਕਾ ਹਾਂ—ਕੁੱਕੜ ਦੀ ਬਾਂਗੇ ਜਦ ਮੇਰਾ ਗਵਾਂਢੀ ਅਫਸਰ ਟੈਲੀਫ਼ੂਨ ਦੀ ਘੰਟੀ ਸੁਣ ਕੇ ਵਿਚੇ ਵਿਚ ਸੜਦਾ ਹੈ ਤਾਂ ਮੇਰੇ ਦਿਲ ਨੂੰ ਫਰਿਜ 'ਚ ਰਖੀ ਆਈਸ ਕਰੀਮ ਵਾਂਗ ਠੰਡ ਪੈ ਜਾਂਦੀ ਹੈ। ਟੈਲੀਫੋਨ ਦਾ ਨੰਬਰ ਵੀ ਸੰਤਾਂ ਸਵਾਮੀਆਂ ਵਾਂਗ ੧੦੮ ਹੈ? ਫਿਰ ਉਸ ਨੇ ਇਕ ਤਾਜ਼ਾ ਘੜਿਆ ਸ਼ਿਅਰ ਸ਼ਿਵ ਕੁਮਾਰ ਵਾਂਗੂੰ ਗਾ ਕੇ ਵਗਾਹ ਮਾਰਿਆ ਅਖੇ:

"ਰੇ ਰੱਬ ਦੇ ਏਸ ਜਹਾਨ ਅੰਦਰ
ਕਹਿੰਦੇ ਆਦਮੀ ਤੋਂ ਚੰਗੀ ਜੂਨ ਹੈ ਨਈਂ



ਪਰ ਉਸ ਆਦਮੀ ਦੀ ਸ਼ੌਂਕੀ ਜੂਨ ਕਾਹਦੀ
ਜਿਹਦੇ ਘਰ ਲਗਾ ਟੈਲੀਫ਼ੂਨ ਹੈ ਨਈਂ।"

ਪਿਆਰੇ ਚਮਨ ਜੀ ਜਦੋਂ ਟੈਲੀਫ਼ੂਨ ਤੇ ਘੰਟੀ ਵਜਦੀ ਹੈ ਅਤੇ ਕਿਸੇ ਬਾਰੀਕ ਆਵਾਜ਼ ਵਾਲੀ ਵਾਕਫਕਾਰ ਨੂੰ ਹੈਲੋ ਆਖਦਾ ਹਾਂ ਤਾਂ ਸੱਚ ਜਾਣੀ, ਰੂੜੀ ਮਾਰਕਾ ਦੇ ਅਧੀਏ ਜਿੰਨਾ ਨਸ਼ਾ ਆ ਜਾਂਦਾ ਹੈ। ਸ਼ੌਕੀ ਰਾਮ ਤੇ ਆਪਣਾ ਤਾਜ਼ਾ ਸ਼ਿਅਰ ਗੁਣਗੁਣਾਉਂਦਾ ਘਰ ਨੂੰ ਚਲਿਆ ਗਿਆ ਪਰ ਮੇਰੇ ਦਿਮਾਗ ਵਿਚ ਉਸ ਦੇ ਟੈਲੀਫ਼ੂਨ ਦੀ ਘੰਟੀ ਮਹੀਨਾ ਭਰ ਵਜਦੀ ਰਹੀ।

ਵੱਡੇ ਦਿਨਾਂ ਦੀਆਂ ਛੁਟੀਆਂ ਵਿਚ ਮਾਘ ਮਹੀਨੇ ਦੀ ਸਗਰਾਂਦੇ ਗੁਰਦੁਆਰੇ ਦੇ ਭਾਈ ਤੋਂ ਮਹੀਨਾ ਸੁਣ ਕੇ ਹੱਥਾਂ ਵਿਚ ਪ੍ਰਸ਼ਾਦ ਨਪੀ ਨੰਗੇ ਪੈਰੀਂ ਤੜਕੇ ਤੜਕੇ ਪਰਤ ਰਿਹਾ ਸਾਂ ਕਿ ਸ਼ੌਂਕੀ ਰਾਮ ਨਾਲ ਅਚਾਨਕ ਭੇਂਟ ਹੋ ਗਈ—ਮੈਂ ਆਪਣੀ ਵਿਅੰਗ ਵਾਲੀ ਆਦਤ ਨਾਲ ਸਤਿਸ੍ਰੀ ਅਕਾਲ ਦੀ ਥਾਂ ਹੱਸਦੇ ਹੋਏ ਪੁੱਛਿਆ, ਹੈਲੋ ਡੀਅਰ ਸ਼ੌਕੀ ਰਾਮ ਕਿਆ ਹਾਲ ਚਾਲ ਹੈ ਤੁਹਾਡੇ ਟੈਲੀਫ਼ੂਨ ਸਾਹਿਬ ਦਾ।"

ਬਾਰਾਂ ਬਰਸਾਂ ਦੇ ਬਣਬਾਸ ਤੇ ਤੁਰੇ ਜਾਂਦੇ ਯੁਧਿਸ਼ਟਰ ਵਾਂਗੂ ਨੱਕ ਸੁਣਕਦਿਆਂ ਸ਼ੌਂਕੀ ਬੋਲਿਆ, ਯਾਰ, ਚਮਨ ਕਾਹਦਾਹਾਲ ਚਾਲ ਤੇ ਕਾਹਦੀਆਂ ਗੱਲਾਂ, ਵੈਸੇ ਦਿਲ ਦੀ ਹਵਾੜ ਵੀ ਤੇ ਤੇਰੇ ਵਰਗੇ ਹਮਦਰਦ ਬੰਦੇ ਅਗੇ ਹੀ ਕੱਢੀ ਜਾ ਸਕਦੀ ਹੈ। ਬਸ ਤੂੰ ਏਦਾਂ ਸਮਝ ਲੈ ਕੇ ਭਗਤ ਕਬੀਰ ਦੇ ਘੋੜੀ ਮੰਗਣ ਵਾਂਗ, ਮੰਗੀ ਹੇਠ ਲਈ ਸੀ ਮਿਲ ਗਈ ਉਪਰ ਲਈ। ਪਰਸੋਂ ਨੂੰ ਪੂਰਾ ਸਵਾ ਮਹੀਨਾ ਹੋ ਜਾਣਾ ਟੈਲੀਫ਼ੂਨ ਲਵਾਏ ਨੂੰ ਪਰ ਕੀ ਮਜਾਲ ਜੋ ਤੀਹਾਂ ਰਾਤਾਂ ਚੋਂ ਤਿੰਨ ਰਾਤਾਂ ਵੀ ਚੈਨ ਨਾਲ ਸੋਣਾ ਮਿਲਿਆ ਹੋਵੇ।

ਕੀ ਦੱਸਾਂ ਤੇ ਕੀ ਨਾ ਦੱਸਾਂ, ਪਿਛਲੇ ਸ਼ਨਿਚਰਵਾਰ ਦੀ

ਗਲ ਸੁਣ ਲੈ—ਰਾਤ ਦੇ ਖਾਣੇ ਦੀ ਪਹਿਲੀ ਬੁਰਕੀ ਅਜੇ ਮੂੰਹ ਵਿਚ ਗੇੜੇ ਹੀ ਕਢਦੀ ਸੀ ਕਿ ਟੈਲੀਫੂਨ ਦੀ ਘੰਟੀ ਨੇ ਟਿਰਰ ਟਿਰਰ ਸ਼ੁਰੂ ਕਰ ਦਿਤਾ—ਪਾਣੀ ਦੇ ਘੁਟ ਨਾਲ ਬੁਰਕੀ ਨੂੰ ਸੰਘੋਂ ਹੇਠਾਂ ਧੱਕਾ ਦੇ ਕੇ ਰਸੀਵਰ ਚੁੱਕਿਆ—ਬੋਲੇ, ਹੈਲੋ ਕੌਣ ਸਾਹਬ ਨੇ—ਅਗੋਂ ਦੰਦੇਦਾਰ ਆਵਾਜ਼ ਆਈ, ਸ਼ੌਂਕੀ ਰਾਮ ਜੀ ਮੈਂ ਹਾਂ ਖੁਸ਼ੀ ਰਾਮ, ਤੁਹਾਨੂੰ ਇਕ ਤੰਗੀ ਦੇ ਰਿਹਾ ਹਾਂ—"ਅਖੇ ਲਾਗਲੀ ਗਲੀ ਵਿਚ ਮੇਰੇ ਮਾਮੇ ਦੀ ਤਾਈ ਨੂੰ ਸੁਨੇਹਾ ਦੇ ਦੇਣਾ ਕਿ ਲੁੰਡੀ ਮੱਝ ਸੂ ਪਈ ਹੈ। ਪੰਜ ਕਲਿਆਣਾ ਕੱਟਾ ਦਿਤਾ ਹੈ। ਵਿਹਲ ਕੱਢਕੇ ਬਹੁਲੀ ਖਾ ਜਾਏ—ਏਸ ਤਰ੍ਹਾਂ ਦੇ ਟੈਲੀਫੂਨ ਰਾਤ ਦੇ ਬਾਰਾਂ ਘੰਟਿਆਂ ਚੋਂ ਤੇਰਾਂ ਵਾਰੀ ਆਉਂਦੇ ਹਨ—ਸੁਨੇਹੇ ਵੀ ਬੜੇ ਅਜੀਬੋ ਗਰੀਬ ਹੁੰਦੇ ਹਨ। ਚਲੋ ਕਿਸੇ ਦੇ ਮਰਨ ਦਾ ਜਾਂ ਐਕਸੀਡੈਂਟ ਨਾਲ ਲੱਤਾਂ ਲੁੱਤਾਂ ਟੁੱਟਣ ਦਾ ਸੁਨੇਹਾ ਤੇ ਜ਼ਰੂਰੀ ਦੇਣਾ ਹੀ ਹੋਇਆ। ਪਰ ਏਹੋ ਜੇਹੇ ਸੁਨੇਹੇ ਕਿ ਗਾਂਈ ਦੀ ਪੂਛ ਕੱਟੀ ਗਈ ਹੈ। ਕੁੜੀ ਨਕਲ ਮਾਰਦੀ ਫੜੀ ਗਈ ਹੈ। ਕੁਕੜੀ ਨੇ ਆਂਡੇ ਦੇਣੇ ਸ਼ੁਰੂ ਕਰ ਦਿਤੇ ਹਨ—ਦਾਦੀ ਨੂੰ ਕਬਜ਼ ਹੋ ਗਈ ਹੈ। ਦਸੋ ਬੰਦਾ ਇਹੋ ਜਹੇ ਸੁਨੇਹਿਆਂ ਦਾ ਕੀ ਕਰੇ।

ਰਾਤ ਨੂੰ ਨੀਂਦ ਤੇ ਖਰਾਬ ਹੁੰਦੀ ਹੀ ਹੈ ਪਰ ਦਿਨ ਵੇਲੇ ਜਾਗਣਾ ਵੀ ਹਰਾਮ ਹੋ ਗਿਆ ਹੈ। ਪਿਛਲੇ ਐਤਵਾਰ ਦੀ ਗਲ ਸੁਣ ਲੈ—ਅਜੇ ਅੰਮ੍ਰਿਤ ਵੇਲੇ ਅਸ਼ਨਾਨ ਕਰਕੇ ਕੱਛੇ ਦਾ ਇਕ ਪਹੁੰਚਾ ਹੀ ਪਾਇਆ ਸੀ ਕਿ ਘੰਟੀ ਦੀ ਕੰਨ ਪਾੜਵੀਂ ਆਵਾਜ਼ ਆਈ। ਰਸੀਵਰ ਚੁਕਿਆ—ਕਾਲਜ ਯੂਨੀਅਨ ਦਾ ਸੈਕਟਰੀ ਬੋਲ ਰਿਹਾ ਸੀ—ਅਖੇ ਜ਼ਰਾ ਗਵਾਂਢੀਆਂ ਦੀ ਬੇਬੀ ਪਿੰਕੀ ਨੂੰ ਬੁਲਾ ਦੇਣਾ ਬੜੀ ਜ਼ਰੂਰੀ ਗਲ ਕਰਨੀ ਹੈ। ਅੱਧੜਵੰਜੇ ਹੀ ਕੰਬਲ ਦੀ ਬੁਕਲ ਮਾਰਕੇ ਪਿੰਕੀ ਨੂੰ ਬੁਲਾਇਆ—ਪਤਾ ਨਹੀਂ ਕੀ ਗਲਬਾਤ ਹੋਈ ਕਿ ਉਸੇ ਰਾਤ ਤੋਂ ਪਿੰਕੀ ਗਾਇਬ ਹੈ ਅਤੇ ਦੋਸ਼ ਮੇਰੇ ਸਿਰ ਮੜ੍ਹਿਆ ਜਾ ਰਿਹਾ ਹੈ ਕਿ ਟੈਲੀਫੂਨ ਤੇ ਸਭ ਕੁਝ ਤੁਹਾਡੀ ਸ਼ਹਿ ਨਾਲ ਹੋਇਆ—ਚਲੋ ਲੋਕਾਂ ਦੇ ਸੁਨੇਹਿਆਂ ਦਾ ਬਰਵਾਲ ਪੁਣਾ ਤੇ ਤੰਗ ਕਰਦਾ ਹੀ ਹੈ ਪਰ ਬਹੁਤ ਦੁਖ ਤੇ ਉਦੋਂ ਹੁੰਦਾ ਜਦੋਂ ਸਾਡੀ ਹੀ ਗਲੀ ਵਿਚ ਰਹਿੰਦਾ ਮੁਖਤਖੋਰ ਥਾਣੇਦਾਰ ਰਾਤ ਦੇ ਡੇਢ ਵਜੇ ਡਾਕਟਰ ਨੂੰ ਟੈਲੀਫੂਨ ਕਰਨ ਆ ਜਾਂਦਾ ਹੈ ਅਖੇ ਖਬੇ ਪਾਸੇ ਦੀ ਦਾੜ੍ਹ ਦੁਖਦੀ ਆ ਤੇ ਸਜੇ ਪਾਸੇ ਦਾ ਅਧਾ ਸਿਰ ਦੁਖ ਰਿਹਾ ਹੈ। ਪਰ ਕਈ ਭਲੇ ਮਾਣਸਾਂ ਦਾ ਤੇ ਪਤਾ ਨਹੀਂ ਲਗਦਾ ਲੋਕਲ ਦਾ ਪੱਜ ਪਾ ਕੇ, ਲਖਨਊ ਹੈਲੋ ਕਰ ਜਾਂਦੇ ਹਨ—ਤੇ ਪਤਾ ਉਦੋਂ ਲਗਦਾ ਹੈ ਜਦੋਂ ਤਿੰਨ ਅੰਕਾਂ ਦੀ ਵੱਡੀ ਤੋਂ ਵੱਡੀ ਸੰਖਿਆ ਵਿਚ ਟੈਲੀਫੂਨ ਦਾ ਬਿੱਲ ਆਉਂਦਾ ਹੈ।

ਬਹੁਤੀ ਵਾਰ ਤੇ ਟੈਲੀਫੂਨ ਸਾਹਿਬ ਵਿਗੜੇ ਹੀ ਰਹਿੰਦੇ ਹਨ—ਪਛਲੇਰੇ ਹਫਤੇ ਟੈਲੀਫੂਨ ਐਸਾ ਵਿਗੜਿਆ ਕਿ ਜਿਹੜਾ ਨੰਬਰ ਮਿਲਾਓ ਪੁੱਠਾ ਹੀ ਮਿਲੇ—੧੨੪ ਮਿਲਾਓ ਤਾਂ ੪੨੧, ੨੦੩ ਮਿਲਾਓ ਤਾਂ ੩੦੨। ਪੁੰਨਿਆਂ ਵਾਲੇ ਦਿਨ ਟੈਲੀਫੂਨ ਗੁਰਦੁਆਰੇ ਦੇ ਭਾਈ ਨੂੰ ਕੀਤਾ ਪਰ ਭਾਈ ਹੋਰਾਂ ਦੀ ਮਿੱਠੀ ਆਵਾਜ਼ ਦੀ ਥਾਂ ਅਗੋਂ ਥਾਣੇਦਾਰ ਸਾਹਿਬ ਦੀ ਕੜਕਲੀ ਆਵਾਜ਼ ਸੁਣਾਈ ਦਿਤੀ—ਕਿਉਂਕਿ ਗੁਰਦਵਾਰੇ ਨੰਬਰ ੧੫੭ ਹੈ ਅਤੇ ਥਾਣੇ ਦਾ ੭੫੧ ਏਸੇ ਤਰ੍ਹਾਂ ਫੋਨ ਹੈਡਮਿਸਟਰੈਸ ਨੂੰ ਕਰਨਾ ਸੀ ਅਗੋਂ ਡੰਗਰਾਂ ਦੇ ਹਸਪਤਾਲ ਦਾ ਗੰਜਾ ਡਾਕਟਰ ਬੋਲ ਪਿਆ—ਇਕ ਵਾਰ ਤੇ ਮੈਂ ਏਨਾਂ ਖਿੱਝ ਗਿਆ ਕਿ ਹੁਣ ਜਿਹੜਾ ਵੀ ਅਗੋਂ ਗਲਤ ਬੋਲਿਆ ਚੰਗੀ ਮੋਟੀ ਜੇਹੀ ਗਾਲ੍ਹ ਕਢੂੰਗਾ—ਕਿਸੇ ਨੇ ਕਿਹੜਾ ਟੈਲੀਫੂਨ ਥਾਣੀਂ ਘਸੁੰਨ ਮਾਰ ਦੇਣਾ—ਹਾਂ ਜੇ ਕਿਤੇ ਭੁਲ ਭੁਲੇਖੇ ਠੀਕ ਨੰਬਰ ਮਿਲ ਵੀ ਜਾਣ ਤਾਂ ਹਫਤੇ ਵਿਚ ਪੰਜ ਪੰਜ ਦਿਨ ਮੌਨ ਧਾਰੀ ਸਵਾਮੀ ਵਾਂਗੂੰ ਊਂਈ ਚੁਪ ਹੋ ਜਾਂਦਾ ਹੈ। ਜੇ ਲੋੜ ਨਹੀਂ ਤੇ ਬਿਲਕੁਲ ਠੀਕ ਆ ਤੇ ਜੇ ਲੋੜ ਹੈ ਤਾਂ ਉੱਕਾ ਈ ਚੁਪ—ਇਕ ਦਿਨ ਘਰ ਵਾਲੀ ਦੀ ਤਾਈ ਦੀ ਤਿਲਕ ਕੇ ਲੱਤ ਟੁਟ ਗਈ—ਤਾਏ ਨੂੰ ਨਕੋਦਰ ਫੋਨ ਕਰਨਾ ਸੀ। ਬੜੀ ਵਾਹ ਲਾਈ ਪਰ ਟੈਲੀਫੂਨ ਕਿਥੋਂ ਬੋਲਣਾ ਸੀ ਰੁੱਸੀ ਹੋਈ ਜਨਾਨੀ ਵਾਂਗੂ। ਇੰਕੁਆਰੀ ਤੋਂ ਪੁਛਿਆ ਤਾਂ ਅਗੋਂ ਉਤਰ ਮਿਲਿਆ ਜੀ ਬੜੀ ਅਫਸੋਸ ਦੀ ਗਲ ਹੈ, ਕਲ੍ਹ ਇਟਾਂ ਦੇ ਬੋਰੇ ਸਣੇ ਇਕ ਖੋਤਾ ਖੰਭੇ ਵਿਚ ਵਜ ਗਿਆ ਖੰਭਾ ਵਿੰਗਾ ਹੋ ਕੇ ਤਾਰਾਂ ਜੁੜ ਗਈਆਂ ਹਨ—ਦੋ ਦਿਨ ਦੇ ਵਿਚ ਵਿਚ ਠੀਕ ਹੋ ਜਾਣਗੀਆਂ—ਪਰ ਕਲ ਰਾਤ ਦੀ ਘਟਨਾ ਨੇ ਤਾਂ ਮੇਰੇ ਥੰਮ ਹੀ ਹਿਲਾ ਦਿਤੇ ਹਨ—ਗੱਲ ਆਪਣੇ ਕੋਲ ਹੀ ਰਖੀਂ ਕਿਸੇ ਕੋਲ ਅਗੇ ਨਾ ਕਹੀਂ—ਰਾਤ ਦੇ ਪੌਣੇ ਤਿੰਨ ਵਜੇ ਟੈਲੀਫੂਨ ਤੇ ਕੁਝ ਅਣਪਛਾਤੇ ਬੰਦਿਆਂ ਵਲੋਂ ਇਹ ਸੁਨੇਹਾ ਮਿਲਿਆ ਕਿ ਬੰਦੇ ਦਾ ਪੁੱਤ ਬਣ ਕੇ ਵੀਰਵਾਰ ਰਾਤ ਨੂੰ ੧੧ ਵਜੇ ਤਕ ਬੂਹਾ ਖੁਲ੍ਹਾ ਰਖੀਂ ਅਸਾਂ ਬਾਹਰਲੇ ਦੇਸ਼ ਟੈਲੀਫੂਨ ਕਰਨਾ ਹੈ। ਇਹ ਸੁਣਦਿਆਂ ਹੀ ਘਰ ਵਾਲੀ ਨੂੰ ਟੱਟੀਆਂ ਲੱਗ ਗਈਆਂ ਹਨ—ਬੇਸੁਰਤ ਜੇਹੀ ਹੋਈ ਪਈ ਹੈ—ਬਚਿਆਂ ਨੇ ਰੋਟੀ ਦਾ ਭੋਰਾ ਮੂੰਹ ਨਹੀਂ ਪਾਇਆ, ਮੇਰਾ ਦਿਲ ਵੀ ਬਹਿੰਦਾ ਜਾਂਦਾ ਈ—ਸੋਚਦਾ ਹਾਂ ਹੁਣੇ ਈ ਟੈਲੀਫੂਨ ਕਟਵਾ ਦਿਆਂ—ਤੂੰ ਈ ਦਸ ਕਰਾਂ ਤੇ ਕੀ ਕਰਾਂ ਚਮਨ ਸਾਹਿਬ ਬੜਾ ਪਛਤਾਏ ਆ ਟੈਲੀਫੂਨ ਲਗਵਾਕੇ।

×

# ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਅਤੇ ਬਾਦਸ਼ਾਹ ਜਹਾਂਗੀਰ

ਵਰਿਆਮ ਦੇ ਜੂਨ ੧੯੯੯ ਐਡੀਸ਼ਨ ਵਿਚ ਸ੍ਰੀ ਦਵਿੰਦਰ ਸਿੰਘ ਗਿਲ ਨੇ ਉਪਰਲੇ ਸਰਲੇਖ ਹੇਠ ਇਹ ਲੇਖ ਲਿਖਿਆ ਸੀ, ਜਿਸ ਦੇ ਪ੍ਰਤੀਕਰਮ ਵਜੋਂ ਮੈਂ ਜੁਲਾਈ ੯੯ ਦੇ ਪਰਚੇ ਵਿਚ ਕੁਝ ਨੁਕਤੇ ਉਠਾਏ ਸਨ, ਉਸ ਦੇ ਪ੍ਰਤੀਕਰਮ ਵਜੋਂ ਗਿਲ ਜੀ ਨੇ ਉਨ੍ਹਾਂ ਦਾ ਉੱਤਰ ਅਗਸਤ ੯੯ ਦੇ ਪਰਚੇ ਵਿਚ ਦਿਤਾ ਹੈ ਇਸ ਸਬੰਧ ਵਿਚ ਮੈਂ ਕੁਝ ਕਹਿਣਾ ਚਾਹੁੰਦਾ ਹਾਂ।

## (ੳ) ਵਰਤਮਾਨ ਤੇ ਭੂਤਕਾਲ ਦਾ ਰੌਲਾ

ਮੈਂ ਇਹ ਸਪਸ਼ਟ ਕਰਕੇ ਲਿਖਿਆ ਹੈ ਕਿ ਜਹਾਂਗੀਰ ਨੇ ਤੁਜ਼ਕਿ ਜਹਾਂਗੀਰੀ ਵਿਚ ਇਹ ਨੋਟ ੧੯ ਜੂਨ ੧੬੦੬ ਈ: ਨੂੰ ਲਿਖਿਆ ਹੈ। ਪਰ ਆਪ ਇਸ ਮਿਤੀ ਨੂੰ ਕੋਈ ਹਵਾਲਾ ਦੇ ਕੇ ਝੁਠਲਾ ਨਹੀਂ ਸਕੇ। ਇਸ ਤਰੀਖ ਦੀ ਪਰੋੜਤਾ ਸ: ਪਿਆਰਾ ਸਿੰਘ ਪਦਮ ਨੇ ਆਪਣੇ ਸੰਖੇਪ ਇਤਿਹਾਸ ਦੇ ਪੰਨਾ ੪੨ ਵਿਚ ਕੀਤੀ ਹੈ। ਇਸ ਤੋਂ ਬਿਨਾਂ ਪੰਜਾਬੀ ਦੁਨੀਆਂ ਰਸਾਲੇ ਵਿਚ ਜੁਲਾਈ-ਅਗਸਤ ੧੯੫੫ ਦੇ ਪੰਨਾ ੫੫ ਤੇ ਗੁਰੂ ਅਰਜਨ ਸਮਕਾਲੀ ਦੀਆਂ ਨਜ਼ਰਾਂ ਵਿਚ ਲਿਖਦੇ ਹਨ ਕਿ ਜਹਾਂਗੀਰ ਨੇ ਇਹ ਨੋਟ ੧੯ ਜੂਨ ੧੬੦੬ ਨੂੰ ਲਿਖਿਆ ਹੈ। ਇਸ ਲਈ ਇਹ ਅਟੱਲ ਸਚਾਈ ਹੈ ਕਿ ਇਹ ਨੋਟ ਗੁਰੂ ਜੀ ਦੀ ਸ਼ਹਾਦਤ ਤੋਂ ੨੦ ਦਿਨ ਬਾਦ ਲਿਖਿਆ ਹੈ। ਇਸ ਲਈ ਜਹਾਂਗੀਰ ਦੀ ਆਪਣੀ ਲਿਖਤ ਦੀ ਤਾਰੀਖ ਨੂੰ ਨਾ ਮੰਨਣਾ ਹਠਧਰਮੀ ਹੈ। ਲਿਖਾਰੀ ਦੀ ਸਪਿਰਟ ਚੰਗੇ ਖਿਡਾਰੀ ਵਾਂਗ ਹੋਣੀ ਚਾਹੀਦੀ ਹੈ ਨਾ ਮਾਨੂ ਵਾਲੀ ਨਹੀਂ।

(ਅ) ਇਹ ਠੀਕ ਹੈ ਕਿ ਸਵੈਜੀਵਨੀ ਦੀਆਂ ਘਟਨਾਵਾਂ ਨਾਲੋਂ ਨਾਲ ਲਿਖੀਆਂ ਜਾਂਦੀਆਂ ਹਨ। ਪਰ ਜੇ ਇਸ ਨੂੰ ਬੁਧੀ ਦੀ ਕਸਵਟੀ ਨਾਲ ਤੋਲਿਆ ਜਾਵੇ ਤਾਂ ਅਜ ਦੀ ਗਲ ਕਲ ਨੂੰ ਅਵਸ਼ ਭੂਤਕਾਲ ਵਿਚ ਚਲੀ ਜਾਂਦੀ ਹੈ। ਬਲਕਿ ਸਵੇਰ ਦੀ ਗਲ ਦੁਪਹਿਰ ਨੂੰ ਭੂਤਕਾਲ ਵਿਚ ਲਿਖੀ ਜਾਂਦੀ ਹੈ। ਜਿਵੇਂ ਮੈਨੂੰ ਕੋਈ ਪੁਛੇ ਕਿ ਤੁਸੀਂ ਸਵੇਰੇ ਸਕੂਲ ਕਿੰਨੇ ਵਜੇ ਗਏ ਸੀ ਤਾਂ ਉਤਰ ਹੋਵੇਗਾ ਕਿ ਮੈਂ ਸਵੇਰੇ ੭ ਵਜੇ ਗਿਆ ਸੀ। ਬਾਕੀ ਗਿੱਲ ਜੀ ਨੇ ਕੁਝ ਲਿਖਤਾਂ ਦੇ ਹਵਾਲੇ ਵਰਤਮਾਨ ਕਾਲ ਵਿਚ ਲਿਖੇ ਹੋਏ ਦਿਤੇ ਸਨ। ਇਹ ਹਵਾਲੇ ਕੋਈ ਅਲੌਕਿਕ ਨਹੀਂ ਹਨ। ਇਹ ਲਿਖਾਰੀ ਦੀ ਆਪਣੀ ਮਰਜ਼ੀ ਹੁੰਦੀ ਹੈ। ਭੂਤਕਾਲ ਵਿਚ ਲਿਖੀਆਂ ਪੁਸਤਕਾਂ ਦੇ ਹਵਾਲੇ ਮੇਰੇ ਕੋਲ ਕਈ ਪਏ ਹੋਏ ਹਨ, ਪਰ ਮੈਂ ਵੀ ਸਿਰਫ ਦੋ ਲਿਖਤਾਂ ਦਾ ਹਵਾਲਾ ਦਿੰਦਾ ਹਾਂ।

(੧) ਡਾ: ਮੈਕਾਫ ਜੋ ਜਹਾਂਗੀਰ ਦਾ ਨਿੱਜੀ ਡਾਕਟਰ ਸੀ ਆਪਣੇ ਸਫਰਨਾਮੇ ਵਿਚ ਲਿਖਦਾ ਹੈ ਕਿ ਜਦ ਗੁਰੂ ਅਰਜਨ ਦੇਵ ਜੀ ਨੂੰ ਜਹਾਂਗੀਰ ਦੇ ਹੁਕਮ ਨਾਲ ਤਸੀਹੇ ਤੇ ਕਸ਼ਟ ਦਿਤੇ ਜਾ ਰਹੇ ਸਨ ਤਾਂ ਮੈਂ ਉਥੇ (ਲਾਹੌਰ ਵਿਚ) ਮੌਜੂਦ ਸਾਂ ਮੈਂ ਕਈ ਵਾਰੀ ਗੁਰੂ ਜੀ ਨੂੰ ਮਿਲਣ ਦੀ ਕੋਸ਼ਿਸ਼ ਕੀਤੀ ਪਰ ਮੈਨੂੰ ਮਿਲਣ ਨਾ ਦਿਤਾ ਗਿਆ। ਜਹਾਂਗੀਰ ਨੂੰ ਇਨ੍ਹਾਂ ਕਾਜ਼ੀਆਂ ਨੇ ਹੀ ਗੁਮਰਾਹ ਕਰਾਇਆ ਅਤੇ ਇਕ ਮਹਾਪੁਰਖ ਦੀ ਮੌਤ ਦਾ ਸਾਧਣ ਬਣਾ ਦਿਤਾ ਸੀ।

ਗੁਰਮਤ ਪ੍ਰਕਾਸ਼ ਪੰਨ ੧੯੨, ਜੂਨ ੧੯੭੦

(੨) ਤਵਾਰੀਖੇ ਪੰਜਾਬ ਵਿਚ ਬੂਟੇ ਸ਼ਾਹ ਲਿਖਦਾ ਹੈ, "ਜੇ ਕਿਧਰੇ ਸਿੱਖ ਕਿਸੇ ਕਾਫਲੇ ਉਤੇ ਹੱਲਾ ਬੋਲਦੇ ਤਾਂ ਉਹ ਮਰਦ ਦੇ ਸਿਰੋਂ ਪਗੜੀ ਉਕਾ ਨਹੀਂ ਸੀ ਉਤਾਰਦੇ ਤੇ ਨਾ ਹੀ ਔਰਤਾਂ ਦੇ ਗਹਿਣੇ ਗਟਿਆਂ ਯਾ ਕਪੜਿਆਂ ਨੂੰ ਹੱਥ ਪਾਉਂਦੇ।" ਸੋ ਕਿਸੇ ਲਿਖਾਰੀ ਦਾ ਹਵਾਲਾ ਹਾਂ ਜਾਂ ਸਾਂ ਵਿਚ ਦੇਣਾ ਕੋਈ ਵੱਡੀ ਗੱਲ ਨਹੀਂ ਇਸ ਲਈ ਗਿਲ ਜੀ ਦੀ ਇਹ ਦਲੀਲ ਵੀ ਨਿਰਮੂਲ ਹੈ।

## ਖੁਸਰੋ ਤੇ ਗੁਰੂ ਅਰਜਨ ਦੇਵ ਜੀ ਦਾ ਮਿਲਾਪ

ਮੇਰੇ ਲੇਖ ਨੂੰ ਲਿਖਾਰੀ ਨੇ ਚੰਗੀ ਤਰ੍ਹਾਂ ਨਹੀਂ ਪੜ੍ਹਿਆ ਮੈਂ ਆਪਣੇ ਲੇਖ ਵਿਚ ਇਹਨਾਂ ਦੇ ਮਿਲਾਪ ਬਾਰੇ ਕਿਤੇ ਜ਼ਿਕਰ ਨਹੀਂ ਕੀਤਾ। ਗਿਲ ਸਾਹਿਬ ਨੇ ਆਪ ਹੀ ਗੋਇੰਦਵਾਲ ਤੇ ਤਰਨਤਾਰਨ ਵਿਚ ਹੋਏ ਮਿਲਾਪ ਦਾ ਝਗੜਾ ਖੜਾ ਕੀਤਾ ਹੈ।

## ਉਂਗਲੀ ਉਠਾਣ ਦੀ ਗੱਲ

ਆਪ ਨੇ ਪਹਿਲਾਂ ਲਿਖਿਆ ਸੀ ਕਿ ਗੁਰੂ ਜੀ ਵਲ ਪਹਿਲਾਂ ਕਿਸੇ ਨੇ ਵੀ ਵੀਹ ਦਿਨਾਂ ਵਿਚ ਉਂਗਲ ਨਹੀਂ ਉਠਾਈ। ਪਰ ਫਿਰ ਆਪ ਹੀ ਨੇ ਆਪਣੇ ਅਗਸਤ ਦੇ ਲੇਖ ਵਿਚ ਲਿਖ ਦਿਤਾ ਹੈ ਕਿ ੨੦ ਮਈ ੧੬੦੬ ਈ: ਨੂੰ ਮੁਸਲਮਾਨ ਸ਼ਰਈਆ ਨੇ ਉਂਗਲ ਉਠਾਈ, ਸੋ ਆਪ ਨੇ ਆਪੇ ਆਪਣੀ ਗਲ ਦਾ ਖੰਡਣ ਕਰ ਦਿਤਾ ਹੈ। ਮੇਰਾ ਤਾਂ ਪਹਿਲਾਂ ਹੀ ਇਹ ਵਿਚਾਰ ਸੀ ਕਿ ਗੁਰੂ ਜੀ ਦੇ ਖਿਲਾਫ ਇਹ ਸਾਜ਼ਿਸ਼ ਲਾਹੌਰ ਹੀ ਘੜੀ ਗਈ ਸੀ। ਸੋ ਉਂਗਲ ਵਾਲੀ ਗਲ ਆਪ ਨੇ ਖਤਮ ਕਰ ਦਿਤੀ ਹੈ।

## ਸ਼ਹੀਦੀ ਦਾ ਕਾਰਨ

ਗਿਲ ਜੀ ਲਿਖਦੇ ਹਨ ਕਿ ਹੁਣ ਚੀਮਾ ਜੀ ਨੂੰ ਸ਼ਹਾਦਤ ਦੇ ਕਾਰਨ ਦਾ ਪਤਾ ਲਗ ਗਿਆ ਹੋਵੇਗਾ। ਸ੍ਰੀਮਾਨ ਜੀ

ਮੈਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਕਾਰਨਾਂ ਬਾਰੇ ਕੁਝ ਨਹੀਂ ਲਿਖਿਆ, ਮੇਰਾ ਲੇਖ ਫੇਰ ਪੜ੍ਹੋ, ਤੁਸਾਂ ਮੈਨੂੰ ਕਾਰਨ ਦਸਣ ਦਾ ਇਉਂ ਉਪਰਾਲਾ ਕੀਤਾ ਹੈ ਜਿਵੇਂ ਕਿ ਮੈਂ ਸ਼ਹੀਦੀ ਦੇ ਕਾਰਨਾਂ ਤੋਂ ਬਿਲਕੁਲ ਅਣਜਾਣ ਹਾਂ। ਪਰ ਫੇਰ ਵੀ ਮੈਂ ਆਪ ਦੇ ਕਾਰਨ ਸ਼ੇਖ ਅਹਿਮਦ ਸਰਹੰਦੀ ਦੇ ਪਤਰ ਬਾਰੇ ਕੁਝ ਕਹਿਣਾ ਚਾਹਵਾਂਗਾ। ਇਸ ਪੱਤਰ ਦੀ ਨਕਲ ਲਿਖਣੀ ਅਤਿ ਜ਼ਰੂਰੀ ਸਮਝਦਾ ਹਾਂ ਤਾਂ ਕਿ ਪਾਠਕ ਲਿਖਾਰੀ ਦੀ ਫੋਕੀ ਦਲੀਲ ਨੂੰ ਸਮਝ ਸਕਣ।

### ਪੱਤਰ

"ਗੋਇੰਦਵਾਲ ਦੇ ਘਿਰਣਤ ਕਾਫਰ ਦਾ ਕਤਲ ਇਕ ਵਿਸ਼ੇਸ਼ ਸਫਲਤਾ ਦਾ ਚਿੰਨ੍ਹ ਹੈ। ਕਾਫਰਾਂ ਦੀ ਜਮਾਤ ਦੇ ਜਵਾਲ ਦੀ ਭਾਰੀ ਨਿਸ਼ਾਨੀ ਹੈ ਉਸ ਨੂੰ ਯਕੀਨਨ ਪਤਾ ਸੀ ਕਿ ਉਸ ਦੇ ਕਤਲ ਦੇ ਪਿਛੋਕੜ ਨਾਲ ਕੋਈ ਧਾਰਮਿਕ ਸਬੰਧ ਨਹੀਂ ਸੀ, ਕਿਉਂਕਿ ਪ੍ਰਸਿਧ ਵਕੀਲ ਸ਼ੇਖ ਨਿਜ਼ਾਮ ਥਾਨੇਸਰੀ ਨੂੰ ਵੀ ਖੁਸਰੋ ਦੀ ਹਮਾਇਤ ਦੇ ਸਿਲਸਲੇ ਵਿਚ ਹੀ ਮੱਕੇ ਜਲਾਵਤਨ ਕੀਤਾ ਗਿਆ ਫਿਰ ਵੀ ਉਹ ਚਾਅ ਵਿਚ ਫੁਲਿਆ ਨਹੀਂ ਸਮਾਉਂਦਾ ਅਤੇ ਹੋਣ ਵਾਲੀ ਘਟਣਾ ਦੀ ਖੁਸ਼ੀ ਵਿਚ ਉਸ ਦੇ ਸਵੈਮਾਨ ਦੇ ਭਾਵ ਉਭਰ ਰਹੇ ਸਨ। ਕਤਲ ਦਾ ਪਰਿਯੋਜਨ ਕੁਝ ਵੀ ਹੈ ਕਾਫਰ ਦਾ ਅਪਮਾਨ ਮੁਸਲਮਾਨਾ ਵਾਸਤੇ ਵਿਸ਼ੇਸ਼ ਪੁਨ ਦਾ ਕਾਰਜ ਹੈ। ਕਾਫਰ (ਗੁਰੂ ਜੀ) ਦੇ ਕਤਲ ਤੋਂ ਪਹਿਲਾਂ ਮੈਂ ਇਕ ਸੁਪਨਾ ਵੇਖਿਆ ਜਿਸ ਵਿਚ ਸ਼ਹਿਨਸ਼ਾਹ ਨੇ ਪੂਰਬੀ ਧਾਰਮਿਕ ਸੰਸਥਾਵਾਂ ਦੇ ਸਿਰ ਦਾ ਤਾਜ ਤੋੜ ਦਿਤਾ ਸੀ। ਉਹ ਸੱਚਮੁਚ ਪੂਰਬੀ ਨਾਸਤਿਕਾਂ ਦਾ ਰਹਬਰ ਤੇ ਕਾਫਰਾਂ ਦੇ ਟੋਲੇ ਦਾ ਮੁਖੀ ਸੀ)"

ਇਹ ਚਿਠੀ ਸ਼ੇਖ ਅਹਿਮਦ ਸਰਹੰਦੀ ਨੇ ਗੁਰੂ ਅਰਜਨ ਦੇਵ ਦੀ ਸ਼ਹਾਦਤ ਤੋਂ ਬਾਦ ਲਿਖੀ ਹੈ। ਜਿਸ ਵਿਚ ਗੁਰੂ ਜੀ ਦੀ ਸ਼ਹਾਦਤ ਤੇ ਫੁਲਿਆ ਨਹੀਂ ਸਮਾਉਂਦਾ। ਜੇਕਰ ਕੋਈ ਸ਼ਕਾਇਤ ਜਾਂ ਮੇਜਰਨਾਮਾ ਗੁਰੂ ਜੀ ਦੀ ਸ਼ਹਾਦਤ ਤੋਂ ਪਹਿਲਾਂ ਬਾਦਸ਼ਾਹ ਵਲ ਲਿਖੇ ਦਾ ਹਵਾਲਾ ਦਿੰਦੇ ਤਾਂ ਥੋੜੀ ਜਿਹੀ ਗਲ ਵਿਚਾਰ ਅਧੀਨ ਹੋ ਸਕਦੀ ਸੀ। ਪਰ ਗੁਰੂ ਜੀ ਦੀ ਸ਼ਹਾਦਤ ਤੋਂ ਪਿਛੋਂ ਦਾ ਲਿਖਿਆ ਪਤਰ ਸ਼ਹਾਦਤ ਦਾ ਕਿਵੇਂ ਕਾਰਨ ਬਣ ਸਕਦਾ ਹੈ। ਸੋ ਇਹ ਕਾਰਨ ਬਿਲਕੁਲ ਹੀ ਨਿਰਮੂਲ ਹੈ। ਇਹੋ ਜਿਹੇ ਕਈ ਕਾਜ਼ੀ ਗੁਰੂ ਜੀ ਦੀ ਸ਼ਹਾਦਤ ਦੀ ਸਾਜ਼ਿਸ਼ ਵਿਚ ਭਾਈਵਾਲ ਸਨ।

### ਚੰਦੂ ਦੇ ਮੁਤਲਿਕ ਕੁਝ ਹੋਰ ਵਿਚਾਰ

ਗਿਲ ਸਾਹਿਬ ਕਹਿੰਦੇ ਹਨ ਕਿ ੫੦ ਸਾਲ ਕਿਸੇ ਲਿਖਾਰੀ ਨੇ ਚੰਦੂ ਦਾ ਜ਼ਿਕਰ ਨਹੀਂ ਕੀਤਾ। ਜਦ ਇਸ ਸਾਜ਼ਿਸ਼ ਦਾ ਮੁਖੀ ਜਹਾਂਗੀਰ ਆਪਣੇ ਆਪ ਨੂੰ ਮੰਨਦਾ ਹੈ ਤਾਂ ਛੋਟੇ ਅਹਿਲਕਾਰਾਂ ਦਾ ਸਾਜ਼ਸ਼ ਵਿਚ ਭਾਈਵਾਲ ਹੋਣਾ ਇਤਿਹਾਸਕਾਰਾਂ ਲਈ ਲਿਖਣਾ ਜ਼ਰੂਰੀ ਨਹੀਂ ਹੁੰਦਾ ਪਰ ਫਿਰ ਵੀ ਮੈਂ ਕੁਝ ਲਿਖਾਰੀਆਂ ਦੇ ਹਵਾਲੇ ਦਿੰਦਾ ਹਾਂ।

### ਮੁਨਸ਼ੀ ਖੁਸ਼ਵੰਤ ਰਾਏ ਜੀ

(੧) ਮੁਨਸ਼ੀ ਖੁਸ਼ਵੰਤ ਰਾਏ ਗੁਰੂ ਜੀ ਦੀ ਸ਼ਹਾਦਤ ਵਿਚ ਚੰਦੂ ਦੀ ਸਾਜ਼ਸ਼ ਦਾ ਵੀ ਹੱਥ ਦਸਦਾ ਹੈ। ਉਹ ਲਿਖਦਾ ਹੈ, "ਇਸ ਗਲੋਂ ਚੰਦੂ ਦਾ ਮਨ ਮੈਲਾ ਹੋ ਗਿਆ (ਧੀ ਦਾ ਰਿਸ਼ਤਾ ਮੋੜਨ ਕਰਕੇ) ਤੇ ਉਸ ਨੇ ਵੈਰ ਵਿਰੋਧ ਤੇ ਲਕ ਬੰਨ ਲਿਆ ਅਤੇ ਬਾਦਸ਼ਾਹ ਕੋਲ ਚੁਗਲੀ ਦਿਤੀ। ਸਾਰੀ ਦੁਨਿਆਂ ਦਾ ਧਨ ਗੁਰੂ ਦੇ ਘਰ ਹੈ। ਅਤੇ ਦੇਸ਼ ਦੇ ਅਕਸਰ ਰਾਜੇ (ਜ਼ਿਮੀਦਾਰ) ਉਸ ਨਾਲ ਮੇਲਜੋਲ ਰਖਦੇ ਹਨ ਤਵਾਰੀਖੇ ਸਿਖਾਂ ਲਿਖਤੀ ਖਰੜਾ ਪਤਿ ੧੫)

(੨) ਤਹਕੀਕਾਤੇ ਕਿਸ਼ਤੀ ਪੰਨਾ ੪੪੩ ਤੇ ਲਿਖਾਰੀ ਲਿਖਦਾ, "ਪਾਧਾ ਜੀ ! ਚੋਣ ਚੰਗੀ ਨਹੀਉਂ ਕੀਤੀ ਚੌਬਾਰੇ ਦੀ ਇਕ ਮੋਰੀ ਨੂੰ ਲਾ ਆਏ ਹੋ। ਪਰ ਸਾਉਵਾਂ ਦੇ ਕੀਤੇ ਵਚਨ ਸਿਰਾਂ ਨਾਲ ਨਿਬਣੇ ਚਾਹੀਦੇ ਹਨ।" ਸੋ ਗੁਰੂ ਜੀ ਨੇ ਇਹ ਨਿਰਾਦਰੀ ਭਰੇ ਬਚਨ ਸੁਣ ਕੇ ਸੰਗਤ ਦੇ ਕਹਿਣ ਤੇ ਰਿਸ਼ਤਾ ਮੋੜ ਦਿਤਾ ਅਤੇ ਚੰਦੂ ਗੁਰੂ ਜੀ ਦਾ ਦੁਸ਼ਮਣ ਬਣ ਗਿਆ।

(੩) ਬੰਸਾਵਲੀ ਨਾਮਾ—ਚਰਨ—੫ ਵਿਚ ਲਿਖਾਰੀ ਲਿਖਦਾ ਹੈ, ਦੇਖੋ ਭਾਈ ਅਸੀਂ ਧਰਮਾਇਣ ਕਹਾਈ ਸਾਧ ਫਕੀਰ ਜਾਣ ਅਸਾਂ ਸਰੀਣ ਨੂੰ ਭੇਜੀ ਕੁੜਮਾਈ ਉਹਨਾਂ ਜੋ ਮੋੜੀ ਉਹਨਾਂ ਆਪਣੇ ਆਪ ਨੂੰ ਕਿ ਜਾਤਾ, ਅਸੀਂ ਉਚਾਂਦੀ ਏ ਉਹ ਸਰੀਣ ਨਿਵਾਦੀ ਏ ਇਤਾ ਦਿਮਾਗ ਉਹਨਾਂ ਕੀਤਾ ਹੋਏ ਪੁਵਾਦੀ ਏ।

(੪) ਚੰਦੂ ਮਰਤਜ਼ਾ ਖਾਂ ਸੂਬੇਦਾਰ ਦਾ ਅਰਥ ਮੰਤਰੀ ਸੀ ਵੇਖੋ (Simple study of History Punjab Page ੧੫੩)

(੫) ਪੰਜਾਬੀ ਦੁਨਿਆਂ ਦੇ ਜੂਨ-ਜੁਲਾਈ ੧੯੫੩ ਦੇ ਅੰਕ ਵਿਚ ਸਰਦਾਰ ਸੰਤ ਸਿੰਘ ਜੀ ਪੰਨਾ ੩੦ ਤੇ ਲਿਖਦੇ ਹਨ ਕਿ ਕਲਾਨੌਰੀਏ ਕਾਨ੍ਹੂੰ ਭਗਤ ਚੰਦੂ ਲਾਲ ਪੇਸ਼ਕਾਰ (ਦਿਵਾਨ) ਮਹਿਕਮਾਂ ਮਾਲ ਵਿਚ ਸਨ।

(੬) ਗਿਆਨੀ ਗਿਆਨ ਸਿੰਘ ਜੀ ਕਰਤਾ ਪੰਥ ਪ੍ਰਕਾਸ਼ ਦੇ ਪੰਨੇ ੧੧੫ ਤੇ ਚੰਦੂ ਦੀ ਦੁਸ਼ਮਣੀ ਇਸ ਤਰ੍ਹਾਂ ਬਿਆਨ ਕਰਦੇ ਹਨ, "ਜਬ ਟਿੱਕਾ ਲੈ ਲਾਗੀ ਆਏ ਤਬ ਸਤਿ ਗੁਰੂ ਇਮ ਕਿਹੋ ਮਨਾਏ। ਹਮ ਮੋਰੀ ਦਿਵਾਨ ਚਬਾਰਾ ਹਮਰੇ ਜੋਗ ਨਾ ਸਾਕ ਤੁਮਹਾਰਾਂ ਲੈ ਜਵਾਬ ਲਾਗੀ ਹਟ ਗਏ ਚੰਦੂ ਪਾਸ ਸਣਵਤ ਭਏ। ਗੁਰ ਸਰਬੰਗ ਮਦ ਬਚ ਤੇਰਾ ਜਾਨ ਲਯੋ ਸੋ ਹਮ ਪਰਤ ਟੇਰਾ। ਸੁਣ ਚੰਦ ਅਧਕ ਅਭਿਮਾਨਾਂ ਇਸ ਕਾਰਨ ਤੂੰ ਦੇਸ਼ਟ ਵਿਕਾਰੀ ਬਣਇਓ ਵਿਰੋਧੀ ਗੁਰੂ ਕਾ

ਭਾਰੀ'' ਸੋ ਇਹਨਾਂ ਲਿਖਤਾਂ ਦੇ ਹਵਾਲੇ ਨਾਲ ਯਕੀਨੀ ਕਿਹਾ ਜਾ ਸਕਦਾ ਹੈ ਚੰਦੂ ਗੁਰੂ ਜੀ ਦੀ ਸ਼ਹਾਦਤ ਵਿਚ ਇਕ ਸਹਾਇਕ ਦੋਸ਼ੀ ਸੀ ਸੋ ਇਸ ਸਚਾਈ ਨੂੰ ਸ: ਗੰਡਾ ਸਿੰਘ ਜਾਂ ਹੋਰ ਲਿਖਾਰੀ ਇਤਿਹਾਸ 'ਚੋਂ ਅਲੋਪ ਨਹੀਂ ਕਰ ਸਕਦੇ ।

**ਟਿੱਕੇ ਦਾ ਮਸਲਾ**

ਮੈਂ ਅਪਣੇ ਲੇਖ ਵਿਚ ਇਹ ਲਿਖਿਆ ਸੀ ਕਿ ਟਿੱਕੇ ਨੂੰ ਲਾਉਣਾ ਪਹਿਲੇ ਸਮਿਆਂ ਵਿਚ ਬੁਰਾ ਨਹੀਂ ਸੀ ਸਮਝਿਆ ਜਾਂਦਾ ਮੈਂ ਇਹ ਕਿਤੇ ਨਹੀਂ ਸੀ ਲਿਖਿਆ ਕਿ ਹਰ ਸਿਖ ਟਿੱਕਾ ਲਗਾਂਦਾ ਸੀ । ਮੈਂ ਭਾਈ ਗੁਰਦਾਸ ਜੀ ਦੀ ਵਾਰ ਦਾ ਇਕ ਪਰਮਾਣ ਦਿਤਾ ਸੀ—''ਮਥੇ ਟਿਕਾ ਲਾਲ ਲਾਇ ਸਾਧ ਸੰਗਤ ਚਲ ਜਾਏ ਬਹੰਦੇ'' ਇਸ ਦਾ ਸਾਫ ਅਰਥ ਹੈ ਕਿ ਪੁਰਾਤਨ ਸਿਖ ਮਥੇ ਤੇ ਸੰਦੂਰ ਅਤੇ ਕੇਸਰ ਦਾ ਟਿੱਕਾ ਲਾ ਕੇ ਸੰਗਤ ਵਿਚ ਜਾ ਕੇ ਬੈਠਦੇ ਸਨ । ਇਸ ਪੰਕਤੀ ਵਿਚ ਪ੍ਰੇਮ ਦੀ ਨਾਮਮਾਤਰ ਵਾਲੀ ਕੋਈ ਗਲ ਨਹੀਂ ਪਰ ਆਪ ਨੇ ਨਰੈਣ ਸਿੰਘ ਦੇ ਟੀਕੇ ਦੇ ਅਰਥਾਂ ਦਾ ਹਵਾਲਾ ਦੇ ਕੇ ਅਸਲ ਅਰਥ ਨੂੰ ਗਲਤ ਕਰਨ ਦੀ ਕੋਸ਼ਿਸ਼ ਕੀਤੀ ਹੈ, ਨਰੈਣ ਸਿੰਘ ਦੇ ਅਰਥ ਕੋਈ ਇਲਾਹੀ ਅਰਥ ਨਹੀਂ ਹਨ । ਇਸ ਦੇ ਅਰਥਾਂ ਨੂੰ ਕਈ ਥਾਈਂ ਪ੍ਰੋ: ਸਾਹਿਬ ਸਿੰਘ ਨੇ ਖੰਡਤ ਕੀਤਾ ਹੈ ।

ਗਿਲ ਸਾਹਿਬ ਆਪਦਾ ਕਸੂਰ ਨਹੀਂ । ਅਜ ਕਲ ਦੇ ਆਮ ਟੀਕਾਕਾਰ ਜਿਨ੍ਹਾਂ ਪੰਕਤੀਆਂ ਵਿਚ ਸਨਾਤਨ ਮਤ ਦੀ ਬੂ ਆਉਂਦੀ ਹੋਵੇ ਉਸ ਦੇ ਅਰਥ ਹੀ ਬਦਲ ਦਿੰਦੇ ਹਨ । ਜਿਵੇਂ ਕਿ ਬਚਿਤਰ ਨਾਟਕ ਵਿਚੋਂ ਹਵਾਲਾ ਦਿੰਦਾ ਹਾਂ—
(੧) ਮਹਾਂਕਾਲ ਕਾਲਕਾ ਅਰਾਧੀ ਦਾ ਉਚਾਰਣ ਹੁਣ ਇਉਂ ਕਰਦੇ ਹਨ—ਮਹਾਂਕਾਲ ਕਾਲ, ਕਾ ਅਰਾਧੀ
(੨) ਸਵੱਈਆਂ ਵਿਚ ਪਾਠ ਹੈ 'ਦੇਸ ਫਿਰਿਓ ਕਰ ਭੇਸ ਤਪੋ ਧਨ ਕੇਸ ਧਰੇ ਨਾ ਮਿਲੇ ਹਰਿ ਪਿਆਰੇ ।'(ਅਕਾਲ ਉਸਤਤ) ਪਰ ਹੁਣ ਇਸ ਦਾ ਪਾਠ ਇਸਤਰ੍ਹਾਂ ਵੀ ਕਰਨ ਲਗ ਪਏਹਨ ।

'ਦੇਸ ਫਿਰਿਓ ਕਰ ਭੇਸ ਤਪੋ ਧਨ ਕੇ ਸਧਰੇ ਨਾ ਮਿਲੇ ਹਰਿ ਪਿਆਰੇ ।'

ਇਸਦੇ ਅਰਥ ਤੁਸੀਂ ਆਪ ਹੀ ਸਮਝ ਲਵੋ ।

ਦੂਸਰੀ ਵਾਰ ਦੇ ਹਵਾਲੇ ਵਿਚੋਂ ਜੋ ਆਪਨੇ ਇਹ ਪੰਕਤੀ ਲਿਖੀ ਹੈ, ਬਾਹਰ ਤਿਲਕ ਮਿਟਾਇਕੇ ਗੁਰੁਮੁਖ ਤਿਲਕ ਨਿਸ਼ਾਨ ਚੜਾਇਆ ਇਹ ਅਵਸਥਾ ਗੁਰੂਮੁਖ ਪਦਵੀ ਹਾਸਲ ਕਰਨ ਵਾਲਿਆਂ ਵਾਸਤੇ ਹੈ ਨਾ ਕਿ ਹਰ ਇਕ ਲਈ ।

**ਰਹਿਤਨਾਮੇ**

ਆਪ ਨੇ ਲਿਖਿਆ ਹੈ ਕਿ ਰਹਿਤ ਨਾਮੇ ਵਿਚ ਟਿੱਕਾ ਲਾਉਣ ਦਾ ਕਿਤੇ ਜ਼ਿਕਰ ਨਹੀਂ ਆਉਂਦਾ ਤੁਸੀਂ ਭਾਈ ਸਾਹਿਬ ਸਿੰਘ ਦਾ ਰਹਿਤਨਾਮਾਂ ਪੜੋ ਉਸ ਦੇ ੧੬੪ ਪੰਨਾ ਤੇ (ਸੰਗ੍ਰਹਿ ਕਰਤਾ ਪਿਆਰਾ ਸਿੰਘ ਪਦਮ) ਲਿਖਦੇ ਹਨ । ''ਦਾਤੁਨ ਕਰੇ ਪ੍ਰਾਤ ਉਠ ਇਸ਼ਨਾਨ ਕਰੇ ਗੁਰਵਾਕ ਪੜ੍ਹ ਬਾਣੀ ਮੱਥਾ ਟਿੱਕੇ ਗੁਰ ਸਿਖਣ ਸੋ ਸਾਦ'' । ਸ੍ਰੀਮਾਨ ਜੀ ਤੁਸੀਂ ਰਹਿਤ ਨਾਮੇ ਦੀ ਗਲ ਨਾ ਛੇੜੋ ਇਸ ਵਿਚ ਬੜਾ ਮਿਲਗੋਬਾ ਇਕਠਾ ਹੋਇਆ ਹੈ । ਅਨਮਤਿ ਲੋਕਾਂ ਨੇ ਇਸ ਵਿਚ ਬਹੁਤ ਗਲਾਂ ਰਹਿਤ ਮਰਿਆਦਾ ਦੇ ਉਲਟ ਲਿਖ ਦਿਤਿਆਂ ਹਨ ਜੋ ਵਰਨਣ ਤੋਂ ਬਾਹਰ ਹਨ । ਪਰ ਫਿਰ ਵੀ ਮੈਂ ਤੁਹਾਡੀ ਗਿਆਤ ਲਈ ਕੁਝ ਟੂਕਾਂ ਦਿੰਦਾ ਹਾਂ :

(੧) ਵਿਚਲੇ ਪਹਿਰ ਬਲਾਸ ਦੇ ਹਨ । ਪਿਛਲੀ ਰਾਤ ਉਠ ਕੇ ਬੀੜੀ ਕਰੇ ।
(ਰਹਿਤ ਨਾਮਾ—ਭਾਈ ਚੋਪਾ ਸਿੰਘ ਪੰਨਾ ੮੩)

(੨) ਇਸਤਰੀ ਦੇ ਹੱਥ ਦਾ ਅੰਨ ਜਲ ਨਾ ਸਕੇ ।
(ਰਹਿਤ ਨਾਮਾ—ਦਯਾ ਸਿੰਘ ਪੰਨਾ ੭੯)

(੩) ਸਾਬਣ ਕਲਰ ਕੇਸੀ ਪਾਏ ਸੋ ਤਨਖਾਈਆ
(ਰਹਿਤ ਨਾਮਾ—ਭਾਈ ਚੋਪਾ ਸਿੰਘ)

(੪) ਰਣ ਮੇ ਚਲੇ ਤਾਂ ਮਦਰਾ ਸੇਵੈ ਅਵਰ ਦਿਵਸ ਕਹੂੰ ਨਾਮ ਨਾ ਲੇਵੇ ।

(੫) ਰਤਿ ਅਫੀਮ ਜੋ ਮਾਸਾਂ ਭੰਗ ਇਨ ਕੋ ਖਾਵੇ ਸੱਦਾ ਨਿਸੰਗ ।
(ਰਹਿਤ ਨਾਮਾ—ਭਾਈ ਦੇਸਾ ਸਿੰਘ)

ਸੋ ਗਲ ਟਿੱਕੇ ਦੀ ਚਲ ਰਹੀ ਸੀ ਮੈਂ ਆਮ ਲੋਕਾਂ ਦੇ ਕੜਮਾਈ ਦੀ ਰਸਮ ਤੇ ਜਾਂਦਾ ਹਾਂ ਤਾਂ ਮੈਂ ਅੱਖੀ ਵੇਖਦਾ ਹਾਂ ਕਿ ਕੁੜੀ ਵਾਲੇ ਮੁੰਡੇ ਨੂੰ ਸਗਾਈ ਦੇ ਸਮੇਂ ਕੇਸਰ ਦਾ ਤਿਲਕ ਲਗਾਂਦੇ ਨੇ । ਇਹ ਰਸਮ ਅੱਜ ਤਕ ਸਿੱਖਾਂ ਵਿਚ ਪੁਰਾਣੀ ਤੁਰੀ ਆਉਂਦੀ ਹੈ । ਹਜ਼ੂਰ ਸਾਹਿਤ ਦੇ ਦਿਵਾਨ ਵਿਚ ਸ਼ਾਮ ਨੂੰ ਟਿੱਕਾ ਰਗੜ ਕੇ ਲਗਾਇਆ ਜਾਂਦਾ ਹੈ । ਲੇਖਕ ਨੂੰ ਅਲੋਚਨਾ ਤੇ ਜੋਸ਼ ਵਿਚ ਨਹੀਂ ਆਉਣਾ ਚਾਹੀਦਾ। ਉਸ ਨੂੰ ਸਚਾਈ ਨੂੰ ਸਮਝ ਕੇ ਬੜੀ ਤੁਹਮਲ ਮਜ਼ਾਜੀ ਨਾਲ ਹਰ ਗਲ ਨੂੰ ਵਾਚਨਾ ਚਾਹੀਦਾ ਹੈ ਅਤੇ ਸਚਾਈ ਤੇ ਪੁਜਣ ਲਈ ਅਲੋਚਕਾਂ ਦੇ ਚੰਗੇ ਨੁਕਤੇ ਗ੍ਰਹਿਣ ਕਰ ਲੈਣੇ ਚਾਹੀਦੇ ਹਨ ।

ਅਜੀਤ ਸਿੰਘ ਚੀਮਾਂ
(ਨੈਸ਼ਨਲ ਅਵਾਰਡੀ)
ਬੂਸੋਵਾਲ ਸੁਲਤਾਨਪੁਰ ਲੋਧੀ
ਜ਼ਿਲਾ ਕਪੂਰਥਲਾ

# ਇਕ ਹੋਰ ਪ੍ਰਤੀਕਰਮ

ਵਰਿਆਮ ਦਾ ਅਗਸਤ, ੧੯੯੯ ਦਾ ਅੰਕ ਮਿਲਿਆ ਅਤੇ ਸਰਦਾਰ ਦੇਵਿੰਦਰ ਸਿੰਘ ਗਿੱਲ ਦਾ ਲੇਖ—ਪ੍ਰਤੀਕਰਮ-ਦਰ-ਪ੍ਰਤੀਕਰਮ ਪੜ੍ਹਕੇ ਮਜਬੂਰਨ ਇਹ ਪੱਤਰ, ਔਖ ਨਾਲ ਵਕਤ ਕਢ ਕੇ ਲਿਖਣਾ ਪਿਆ ਕਿਉਂਕਿ ਗਿਲ ਹੋਰਾਂ ਨੇ ਮੇਰੀ ਗੱਲ ਨੂੰ ਹੀ ਰੋਲ ਦਿਤਾ ਹੈ ਜਿਹੜੀ ਕਿ ਮੈਂ ਇਕ ਖੱਤ ਦੇ ਰੂਪ ਵਿਚ 'ਅਕਸ' ਦੇ ਸੰਪਾਦਕ ਨੂੰ ਲਿਖੀ ਸੀ।

ਮੇਰਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਗੁਰਗੱਦੀ ਦੀ ਬਖਸ਼ਿਸ਼ ਤੋਂ ਬਾਅਦ, ਅੰਮ੍ਰਿਤਸਰ, ਜਿਸ ਦਾ ਪਹਿਲਾ ਨਾਂ ਰਾਮਦਾਸ ਚੱਕ ਸੀ ਵਿਚ ਹੀ ਮੁਖ ਰੂਪ ਵਿਚ ਰਹੇ, ਇਸ ਲਈ ਤੁਜ਼ਕਿ ਜਹਾਂਗੀਰੀ ਵਿਚ ਗੋਇੰਦਵਾਲ ਦੇ ਹਵਾਲੇ ਨਾਲ ਜੋ ਕੁਝ ਸ੍ਰੀ ਗੁਰੂ ਅਰਜਨ ਦੇਵ ਜੀ ਬਾਰੇ ਲਿਖਿਆ ਹੈ ਉਹ ਸੱਚ ਨਹੀਂ ਹੈ ਕਿਉਂਕਿ ਉਹ ਵਾਕਿਆਤ ਨਾਲ ਮੇਲ ਨਹੀਂ ਖਾਂਦਾ ਅਤੇ ਹੈਰਾਨੀ ਪ੍ਰਗਟ ਕੀਤੀ ਸੀ ਕਿ ਸਾਡੇ ਵਿਦਵਾਨ ਲੇਖਕ, ਸਰਦਾਰ ਗਿੱਲ ਸਮੇਤ ਆਪਣੀਆਂ ਲਿਖਤਾਂ ਵਿਚ ਦੁਹਰਾਂਦੇ ਕਿਉਂ ਜਾਂਦੇ ਹਨ ? ਉਸ ਵਿਚੋਂ ਸੱਚ ਤੇ ਝੂਠ ਨੂੰ ਨਿਖੇੜਦੇ ਕਿਉਂ ਨਹੀਂ ?

ਤੁਜ਼ਕਿ ਜਹਾਂਗੀਰੀ ਦੀ ਲਿਖਤ ਨੂੰ ਮੱਖੀ ਤੇ ਮੱਖੀ ਮਾਰਨ ਵਾਂਗ ਦੁਹਰਾਈ ਜਾਣਾ ਅਤੇ ਦੂਜੇ ਲੇਖਕਾਂ ਦੇ ਹਵਾਲੇ ਦੇਈ ਜਾਣਾ, ਝੂਠ ਨੂੰ ਸੱਚ ਤਾਂ ਨਹੀਂ ਬਣਾ ਸਕਦੇ।

ਗੁਰੂ ਸਾਹਿਬ ਅਤੇ ਖੁਸਰੋ ਦੀ ਮੁਲਾਕਾਤ ਦੇ ਬਾਰੇ ਬਿਲਕੁਲ ਨਹੀਂ ਲਿਖਿਆ, ਪਰ ਮੇਰੇ ਪੱਲੇ ਗਿੱਲ ਹੋਰਾਂ ਪਾ ਦਿਤਾ ਹੈ ਕਿ ਇਹ ਮੁਲਾਕਾਤ ਗੋਇੰਦਵਾਲ ਨਹੀਂ ਤਰਨ-ਤਾਰਨ ਹੋਈ ਹੈ। ਮੈਂ ਆਪਣੇ ਪੱਤਰ ਵਿਚ ਗੁਰੂ ਸਾਹਿਬ ਅਤੇ ਖੁਸਰੋ ਦੀ ਮੁਲਾਕਾਤ ਬਾਰੇ ਕੁਝ ਨਹੀ ਸੀ ਲਿਖਿਆ।

"ਝੂਠੀ ਪ੍ਰਸ਼ੰਸਾ" ਵੀ ਮੈਨੂੰ ਬਹੁਤ ਅੱਖਰਦੀ ਹੈ।

ਮੇਰੀ ਇਹ ਵੀ ਸ਼ਿਕਾਇਤ ਹੈ ਕਿ ਸਾਡੇ ਵਿਦਵਾਨ ਇਕ ਕੇਂਦਰੀ ਸਥਾਨ (ਸ੍ਰੀ ਦਰਬਾਰ ਸਾਹਿਬ), ਇਕ ਕੇਂਦਰੀ ਗ੍ਰੰਥ (ਪੋਥੀ ਸਾਹਿਬ) ਅਤੇ ਇਕ ਕੇਂਦਰੀ ਸੰਗਠਨ (ਬ੍ਰਹਮ ਗਿਆਨੀਆਂ ਅਤੇ ਗੁਰਮੁਖਾਂ) ਨੂੰ ਗੁਰੂ ਸਾਹਿਬ ਦੀ ਸ਼ਹਾਦਤ ਦਾ ਕਾਰਨ ਕਿਉਂ ਨਹੀਂ ਸਮਝਦੇ ? ਚੰਦੂ, ਖੁਸਰੋ, ਪ੍ਰਿਥੀ ਚੰਦ ਅਤੇ ਅਹਿਮਦ ਸਰਹੱਦੀ ਨੂੰ ਹੀ ਬਿਆਨਦੇ ਫਿਰਦੇ ਹਨ।

ਇਕੀਵੀਂ ਸਦੀ ਨੂੰ ਸਿਰਫ ਇਕ ਦਹਾਕਾ ਰਹਿ ਗਿਆ ਹੈ। ਆਧੁਨਿਕ ਬੋਧ ਬੁਨਿਆਦੀ ਤੌਰ ਤੇ ਪੁਣ-ਛਾਣ ਦਾ, ਅਤੇ ਆਪਣੇ ਅਸੂਲਾਂ ਦੀ ਪ੍ਰਚੰਡਤਾ ਦਾ ਹੈ। ਸਾਹਿਬ ਸ੍ਰੀ ਗੁਰੂ ਅਰਜੁਨ ਦੇਵ ਜੀ ਦੀ ਸਮੁੱਚੀ ਬਾਣੀ ਦੀ ਸੁਧ ਨੂੰ ਉਜਾਗਰ ਕਰਨ ਦੀ ਹੈ ਪਰ ਸਾਡਾ ਧਿਆਨ ਸਾਰਾ ਹੀ ਨਾਂਹ ਪੱਖ ਜਾਂ ਵਿਰੋਧੀ ਪੱਖ ਵਲ ਹੀ ਹੈ, ਹਾਂ ਪੱਖ ਜਾਂ ਅਸੂਲੀ ਗੱਲਾਂ ਜਾਂ ਸਿਧਾਂਤਾਂ ਵਲ ਨਹੀਂ।

ਮੈਂ ਜਦੋਂ ਵੀ ਸਾਹਿਬ ਸ੍ਰੀ ਗੁਰੂ ਅਰਜੁਨ ਦੇਵ ਜੀ ਦੇ ਬਾਰੇ ਲਿਖਿਆ ਹੈ, ਉਹਨਾਂ ਨੂੰ ਬ੍ਰਹਮ ਗਿਆਨੀ ਕਰਾਰ ਦਿਤਾ ਹੈ ਅਤੇ ਉਹਨਾਂ ਦੀ ਸ਼ਹਾਦਤ ਨੂੰ, ਬ੍ਰਹਮ ਗਿਆਨੀ ਦੀ ਸ਼ਹਾਦਤ ਲਿਖਿਆ ਹੈ।

ਵਰਿਆਮ ਦੇ ਕਾਲਮਾਂ ਨੂੰ ਸਿਧਾਂਤਕ ਪੱਖਾਂ ਦੀ ਬਹਿਸ ਲਈ ਸੀਮਿਤ ਰਖਿਆ ਜਾਏ, ਤਾਂ ਮੇਰੇ ਖਿਆਲ ਵਿਚ ਚੰਗਾ ਰਹੇਗਾ।

ਸਾਹਿਤਕ, ਧਾਰਮਿਕ, ਸਾਮਾਜਿਕ ਅਤੇ ਰਾਜਨੈਤਿਕ ਲੇਖਾਂ ਨੂੰ ਜਗ੍ਹਾ ਦੇਣਾ ਮੇਰੇ ਖਿਆਲ ਵਿਚ ਚੰਗਾ ਰਹੇਗਾ।

ਪੰਜਾਬੀਆਂ ਦੀ ਤ੍ਰਾਸਦੀ ਹੈ ਕਿ ਪੰਜਾਬ ਦੇ ਇਤਿਹਾਸ ਨੂੰ ਬਹੁਤ ਹੱਦ ਤਕ ਸਿੱਖ ਇਤਿਹਾਸ ਦੇ ਰੂਪ ਵਿਚ ਹੀ ਲਿਖਿਆ ਗਿਆ ਹੈ, ਜਿਹੜਾ ਕਿ ਗ਼ਲਤ ਹੈ ਅਤੇ ਬਹੁਤੇ ਲਿਖਣ ਵਾਲੇ ਗੁਰੂ ਘਰ ਦੇ ਸ਼ਰਧਾਲੂ ਸ਼ਰਧਾ ਦੇ ਮਾਲਿਕ ਤਾਂ ਜ਼ਰੂਰ ਹਨ, ਪਰ ਇਤਿਹਾਸਕ ਦ੍ਰਿਸ਼ਟੀ ਤੋਂ ਕੋਰੇ ਹਨ।

ਪਤਾ ਨਹੀਂ, ਮੈਂ ਕਿਧਰ ਦਾ ਕਿਧਰ ਭਟਕ ਗਿਆ ਹਾਂ ਲੇਕਿਨ ਮਜਬੂਰੀ ਹੈ, ਕਿਉਂਕਿ ਜਿਸ ਮਾਧਿਅਮ ਦੁਆਰਾ ਤੁਹਾਡੇ ਨਾਲ ਸਾਂਝ ਕਾਇਮ ਹੋਈ ਹੈ, ਉਹ ਹੈ ਹੀ ਅਜਿਹਾ।

ਵਰਤਮਾਨ ਹਿੰਦੁਸਤਾਨ ਦਾ ਮੂਰਖ, ਵਰਿਆਮ ਦਾ ਸਿਆਣਾ, ਪੂਰੀ ਤਰ੍ਹਾਂ ਸਿਆਣਾ ਕਿਵੇਂ ਬਣ ਜਾਵੇ। ਵਾਰਸ ਤਾਂ ਸੁਭਾ ਦੇ ਅਬਦਲ ਹੋਣ ਦੀ ਮਹੱਤਤਾ ਦਸਦਿਆਂ ਪੋਰੀਆਂ-ਪੋਰੀਆਂ ਕੱਟਣ ਨੂੰ ਵੀ ਫਜ਼ੂਲ ਹੀ ਸਮਝਦਾ ਹੈ।

ਰਾਜਵੰਤ ਸਿੰਘ ਰਾਣਾ
੪੦੬/੨ ਜਨਕਪੁਰੀ ਨਵੀਂ ਦਿਲੀ-੬

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਅਤੇ ਬਾਦਸ਼ਾਹ ਜਹਾਂਗੀਰ ਬਾਰੇ ਅਗੋਂ ਬਹਿਸ ਇਸ ਦੇ ਨਾਲ ਸਮਾਪਤ ਕੀਤੀ ਜਾ ਰਹੀ ਹੈ।
—ਸੰਪਾਦਕ

# ਸ: ਭੁਪਿੰਦਰ ਸਿੰਘ ਨਾਲ ਇਕ ਸਾਹਿਤਕ ਮਿਲਣੀ

ਪੰਜਾਬੀ ਲੇਖਕ ਸਭਾ ਜਲੰਧਰ ਨੇ ਅਗਸਤ ੧੯੯੯ ਵਿਚ ਹੋਈ ਨਵੀਂ ਚੋਣ ਪਿਛੋਂ ਅਪਣਾ ਪਹਿਲਾ ਸਮਾਗਮ ੨੪ ਸਤੰਬਰ ਨੂੰ ਇਨਸਰਵਿਸ ਟਰੇਨਿੰਗ ਸੈਂਟਰ ਜਲੰਧਰ ਵਿਚ ਸ: ਭੁਪਿੰਦਰ ਸਿੰਘ ਪੀ. ਸੀ. ਐੱਸ. ਦੀਆਂ ਕਹਾਣੀਆਂ ਉਤੇ ਆਯੋਜਿਤ ਕੀਤਾ। ਇਸ ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚ ਪ੍ਰਿੰ: ਸੁਜਾਨ ਸਿੰਘ ਪ੍ਰਧਾਨ ਕੇਂਦਰੀ ਪੰਜਾਬੀ ਲੇਖਕ ਸਭਾ, ਡਾ: ਰੋਸ਼ਨ ਲਾਲ ਆਹੂਜਾ, ਸ੍ਰੀ ਹਰਭਜਨ ਹਲਵਾਰਵੀ ਸੰਪਾਦਕ ਪੰਜਾਬੀ ਟ੍ਰਿਬਿਊਨ ਅਤੇ ਸਭਾ ਦੇ ਪ੍ਰਧਾਨ ਸ: ਜਗਦੀਸ਼ ਸਿੰਘ ਵਰਿਆਮ ਸਸ਼ੋਭਤ ਸਨ। ਸੁਖਮਿੰਦਰ ਰਾਮਪੁਰੀ ਨੇ ਆਪਣਾ ਇਕ ਪਿਆਰਾ ਗੀਤ......ਇਕ ਮਹਿਕ ਪਰਾਈ ਹਾਣ ਦੀ, ਉਹ ਪੌਣਾਂ ਦੀ ਗੇਂਦ ਮਾਰ ਕੇ ਖੁਸ਼ਬੂਆਂ ਬੰਨ੍ਹਣ ਜਾਣਦੀ..., ਤਰੰਨਮ ਵਿਚ ਪੇਸ਼ ਕਰ ਕੇ ਪ੍ਰੋਗਰਾਮ ਦੀ ਖੂਬਸੂਰਤ ਸ਼ੁਰੂਆਤ ਕੀਤੀ। ਪ੍ਰਸਿੱਧ ਗਾਇਕ ਰਛਪਾਲ ਸਿੰਘ ਪਾਲ ਦੇ ਸੁਆਗਤੀ ਗੀਤ—ਤੇਰਾ ਇਹ ਹੁਸਨ ਰਹੇ ਸ਼ਾਨ ਰਹੇ, ਮੇਰੀ ਜਗ ਤੇ ਨਾ ਬੇਸ਼ਕ ਦਾਸਤਾਨ ਰਹੇ...ਨੇ ਸਰੋਤਿਆਂ ਉਤੇ ਗਹਿਰਾ ਪ੍ਰਭਾਵ ਪਾਇਆ। ਸੁਰਜੀਤ ਰਾਮਪੁਰੀ ਨੇ ਕਹਾਣੀਕਾਰ ਭੁਪਿੰਦਰ ਸਿੰਘ ਦਾ ਬੜਾ ਭਾਵ-ਪੂਰਤ ਕਾਵਿ-ਚਿਤਰ ਪੜ੍ਹਿਆ।

ਸ: ਭੁਪਿੰਦਰ ਸਿੰਘ ਨੇ ਆਪਣੀਆਂ ਦੋ ਕਹਾਣੀਆਂ ਪੜ੍ਹਕੇ ਸੁਣਾਈਆਂ ਸੂਰਜਾ ਮੂਰਜਾ ਧੁੱਪ ਚੜ੍ਹਾ, ਤੇ, ਇਕ ਬੇਚਰਾਗ ਪਿੰਡ। ਪਹਿਲੀ ਕਹਾਣੀ ਪੰਜਾਬ ਦੇ ਅਜੋਕੇ ਸਹਿਮ ਭਰੇ ਮਾਹੌਲ ਉਤੇ ਰਚੀ ਗਈ ਸੀ ਤੇ ਦੂਜੀ ਕਹਾਣੀ ਵਿਚ ਦੁਆਬੇ ਦੇ ਕਿਸੇ ਪਿੰਡ ਵਿਚ ਵਸਦੇ ਇਕ ਚੇਲੇ ਦਾ ਚਰਿਤਰ ਪੇਸ਼ ਕੀਤਾ ਗਿਆ ਸੀ। ਕਹਾਣੀਆਂ ਉਤੇ ਚਰਚਾ ਦਾ ਆਰੰਭ ਪ੍ਰੋ: ਨਿਰੰਜਨ ਸਿੰਘ ਢੇਸੀ ਨੇ ਕੀਤਾ। ਉਨ੍ਹਾਂ ਕਿਹਾ—ਕਹਾਣੀਕਾਰ ਦੀ ਬੋਲੀ ਤੇ ਸ਼ੈਲੀ ਬਹੁਤ ਕਾਵਿਕ ਹੈ। ਭੁਪਿੰਦਰ ਸਿੰਘ ਦੀਆਂ ਮਿੰਨੀ ਕਹਾਣੀਆਂ ਜ਼ਿਆਦਾ ਪ੍ਰਭਾਵ-ਸ਼ਾਲੀ ਹਨ। ਉਨ੍ਹਾਂ ਨੂੰ ਹੋਰ ਕਲਾਤਮਕ ਹੋਣਾ ਚਾਹੀਦਾ ਹੈ। ਪ੍ਰੋ: ਗੁਰਲਾਲ ਸਿੰਘ ਨੇ 'ਸੂਰਜਾ ਮੂਰਜਾ...' ਕਹਾਣੀ ਉਤੇ ਆਪਣੇ ਵਿਚਾਰ ਲਿਖਤੀ ਰੂਪ ਵਿਚ ਪੇਸ਼ ਕੀਤੇ। ਉਨ੍ਹਾਂ ਨੇ ਕਹਾਣੀ ਦਾ ਬਹੁਤ ਸੂਖਮ ਵਿਸ਼ਲੇਸ਼ਣ ਕੀਤਾ ਜਿਸ ਨੂੰ ਸਰੋਤਿਆਂ ਨੇ ਬਹੁਤ ਸਲਾਹਿਆ। ਅਜੀਤ ਸੈਣੀ ਨੇ ਸ: ਭੁਪਿੰਦਰ ਨਾਲ ਆਪਣੀਆਂ ਕੁਝ ਨਿਜੀ ਛੂਹਾਂ ਦਾ ਜ਼ਿਕਰ ਕਰਦਿਆਂ ਕਹਾਣੀਆਂ ਦੀ ਤਾਰੀਫ ਕੀਤੀ ਤੇ 'ਸੂਰਜਾ ਮੂਰਜਾ...' ਕਹਾਣੀ ਨੂੰ ਪੰਜਾਬ ਦੀ ਮੌਜੂਦਾ ਸਥਿਤੀ ਉਪਰ ਇਕ ਵਿਅੰਗ ਆਖਿਆ।

ਸਭਾ ਦੇ ਸਾਬਕ ਪ੍ਰਧਾਨ ਪ੍ਰੋ: ਪਿਆਰਾ ਸਿੰਘ ਭੋਗਲ ਨੇ ਭੁਪਿੰਦਰ ਸਿੰਘ ਹੋਰਾਂ ਨੂੰ ਇਕ ਸਫਲ ਕਹਾਣੀਕਾਰ ਆਖਿਆ। ਉਹ ਜੀਵਨ ਨੂੰ ਯਥਾਰਥ ਤੇ ਰੋਚਕ ਰੂਪ ਵਿਚ ਪੇਸ਼ ਕਰਦੇ ਹਨ। ਉਨ੍ਹਾਂ ਨੇ 'ਇਕ ਬੇਚਰਾਗ ਪਿੰਡ' ਨੂੰ ਸਾਡੇ ਪੇਂਡੂ ਸਭਿਆਚਾਰ ਦੀ ਕਹਾਣੀ ਆਖਿਆ ਤੇ ਕਿਹਾ ਕਿ ਇਹ ਕਹਾਣੀ ਸਾਡੇ ਪਿੰਡਾਂ ਵਿਚ ਅਜੇ ਵੀ ਮੌਜੂਦ ਭਰਮ-ਭੁਲੇਖਿਆ ਪਿਛੇ ਵਿਦਮਾਨ ਰਹੱਸ ਨੂੰ ਉਘਾੜਦੀ ਹੈ।

ਸ੍ਰੀ ਹਰਭਜਨ ਹਲਵਾਰਵੀ ਨੇ ਪੰਜਾਬੀ ਲੇਖਕ ਸਭਾ ਜਲੰਧਰ ਦੇ ਅਜ ਦੇ ਸਮਾਗਮ ਲਈ ਕੀਤੇ ਉਦਮ ਦੀ ਪ੍ਰਸੰਸਾ ਕੀਤੀ ਤੇ ਆਖਿਆ ਕਿ ਪ੍ਰਗਟਾ ਦੀਆਂ ਕਈ ਵਿਧੀਆਂ ਹੋ ਸਕਦੀਆਂ ਹਨ। ਭੁਪਿੰਦਰ ਸਿੰਘ ਦੀਆਂ ਦੋਹਾਂ ਕਹਾਣੀਆਂ ਦਾ ਵਿਸ਼ਾ-ਵਸਤੂ ਬੇਸ਼ਕ ਭਿੰਨ ਹੈ ਪਰ ਉਹ ਪ੍ਰਭਾਵ ਦੀ ਸਿਰਜਨਾ ਕਰਨ ਵਿਚ ਦੋਹਾਂ ਕਹਾਣੀਆਂ ਵਿਚ ਇਕੋ ਜਹੇ ਸਫਲ ਰਹੇ ਹਨ। 'ਸੂਰਜਾ ਮੂਰਜਾ...' ਕਹਾਣੀ ਦਹਿਸ਼ਤ ਦਾ ਡੂੰਘਾ ਪ੍ਰਭਾਵ ਪੈਦਾ ਕਰਦੀ ਹੈ। ਉਨ੍ਹਾਂ ਪ੍ਰੋ: ਗੁਰਲਾਲ ਸਿੰਘ ਦੇ ਪਰਚੇ ਦੀ ਵੀ ਤਾਰੀਫ ਕੀਤੀ।

ਪ੍ਰਸਿਧ ਕਹਾਣੀਕਾਰ ਸੰਤੋਖ ਸਿੰਘ ਧੀਰ ਨੇ ਸੂਝਵਾਨ ਤੇ ਸੁਲਝੀ ਹੋਈ ਭਾਸ਼ਾ ਵਿਚ, ਭੁਪਿੰਦਰ ਸਿੰਘ ਵਿਚ ਵਿਦਮਾਨ ਅਫਸਰ ਤੇ ਕਹਾਣੀਕਾਰ ਦਾ ਜਾਇਜ਼ਾ ਲਿਆ। ਉਨ੍ਹਾਂ ਕਿਹਾ--ਭੁਪਿੰਦਰ ਸਿੰਘ ਦੀ ਜ਼ਬਾਨ ਕਾਵਿ-ਮਈ ਹੈ, ਸ਼ੈਲੀ ਰਸ-ਭਰਪੂਰ ਹੈ, ਜੋ ਚੰਗੀ ਗੱਲ ਹੈ। ਵਧੀਆ ਸਾਹਿਤ ਮਿਥ ਕੇ ਨਹੀਂ ਲਿਖ ਹੁੰਦਾ, ਸਹਿਜ-ਸੁਭਾਅ ਹੀ ਲਿਖਿਆ ਜਾਂਦੈ! ਜਲੰਧਰ ਸਹਿਰ ਦੇ ਪ੍ਰਸਿਧ ਸਾਹਿਤਕ ਬੁਧੀਜੀਵੀ ਸੁਰੇਸ਼ ਸੇਠ ਨੇ ਆਖਿਆ ਕਿ ਭੁਪਿੰਦਰ ਸਿੰਘ ਦੇ ਮਿੰਨੀ ਕਹਾਣੀ-ਸੰਗ੍ਰਹਿ ਸੋ ਪੱਤ ਮਛਲੀ ਦੇ—ਨੂੰ ਪੜ੍ਹਕੇ ਮੈਂ ਮੰਨ ਲਿਆ ਸੀ ਕਿ ਪੰਜਾਬੀ ਵਿਚ ਮਿੰਨੀ ਕਹਾਣੀ ਦੀ ਹੋਂਦ ਹੈ। ਉਹ ਇਕ ਵਧੀਆ ਕਹਾਣੀਕਾਰ ਹਨ।

ਪ੍ਰਿੰ, ਸੁਜਾਨ ਸਿੰਘ, ਪੰਜਾਬੀ ਲੇਖਕ ਸਭਾ ਜਲੰਧਰ ਦੇ ਅਜ ਦੇ ਉਦਮ ਉਤੇ ਬਹੁਤ ਪ੍ਰਸੰਨ ਹੋਏ। ਉਨ੍ਹਾਂ ਕਿਹਾ—ਅਜ ਦਾ ਸਮਾਗਮ, ਅਫਸਰ ਭੁਪਿੰਦਰ ਸਿੰਘ ਦੀ ਸ਼ਾਨ ਵਿਚ ਨਹੀਂ ਕੀਤਾ ਗਿਆ, ਕਹਾਣੀਕਾਰ ਭੁਪਿੰਦਰ ਸਿੰਘ ਦੇ ਮਾਨ ਵਿਚ ਕੀਤਾ ਗਿਆ ਹੈ। ਉਹ ਇਕ ਅਫਸਰ ਹੁੰਦੇ ਹੋਏ ਵੀ ਬੜੀ ਦਲੇਰੀ ਨਾਲ ਲਿਖਦਾ ਹੈ। ਪੰਜਾਬੀ ਕਹਾਣੀ ਦਾ ਵਿਕਾਸ ਹੋ ਰਿਹਾ ਹੈ। ਭੁਪਿੰਦਰ ਸਿੰਘ ਦੀਆਂ ਕਹਾਣੀਆਂ ਪੰਜਾਬੀ ਦਾ ਮਾਨ ਵਧਾਉਂਦੀਆਂ ਹਨ। ਇਕ ਕਹਾਣੀਕਾਰ, ਆਲੋਚਕਾਂ ਤੋਂ ਘਟ ਤੇ ਹੋਰ ਕਹਾਣੀਕਾਰਾਂ ਦੀਆਂ ਰਚਨਾਵਾਂ

ਨੂੰ ਪੜ੍ਹਕੇ ਵਧ ਸਿੱਖ ਸਕਦਾ ਹੈ। ਪ੍ਰਿੰ. ਸੁਜਾਨ ਸਿੰਘ ਨੇ, ਅਜ ਦੇ ਸ਼ਮਾਗਮ ਦੀ ਨਿਸ਼ਾਨੀ ਵਜੋਂ ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਭੁਪਿੰਦਰ ਸਿੰਘ ਨੂੰ ਇਕ ਖੂਬਸੂਰਤ ਮੋਮੈਂਟੋ ਵੀ ਭੇਟ ਕੀਤਾ।

ਅੰਤ ਵਿਚ ਸਭਾ ਦੇ ਪ੍ਰਧਾਨ ਸ: ਜਗਦੀਸ਼ ਸਿੰਘ ਵਰਿਆਮ ਨੇ ਸਾਰੇ ਵਿਦਵਾਨਾਂ, ਲੇਖਕਾਂ ਤੇ ਕਵੀਆਂ ਦਾ ਧੰਨਵਾਦ ਕੀਤਾ, ਜਿਨ੍ਹਾਂ ਨੇ ਨਵੇਂ ਅਹੁਦੇਦਾਰਾਂ ਦਾ ਦਿਲ ਵਧਾਇਆ ਤੇ ਆਖਿਆ, ਅਸੀਂ ਆਪਣੀਆਂ ਤਰੁਟੀਆਂ ਨੂੰ ਦੂਰ ਕਰਦੇ ਹੋਏ ਅਗੇ ਵਧਣ ਦੀ ਕੋਸ਼ਿਸ਼ ਕਰਾਂਗੇ।

ਤਕਰੀਬਨ ਸਵਾ ਸੌ ਲੇਖਕਾਂ ਦੇ ਇਸ ਇਕੱਠ ਵਿਚ ਸਰਵ ਸ੍ਰੀ ਤ੍ਰਿਲੋਚਨ ਸਿੰਘ ਭਾਟੀਆ, ਕੰਵਲਜੀਤ ਸਿੰਘ ਸੂਰੀ, ਜਸਵੰਤ ਸਿੰਘ ਜੱਸ, ਹਰਭਜਨ ਹੁੰਦਲ, ਜਸਵੰਤ ਸਿੰਘ ਵਿਰਦੀ, ਹਰਭਜਨ ਬਟਾਲਵੀ, ਸੰਤੋਖ ਸਿੰਘ ਧੀਰ, ਵਰਿਆਮ ਸੰਧੂ, ਰਘਬੀਰ ਸਿੰਘ (ਸਿਰਜਨਾ), ਗੁਰਬਖਸ ਸਿੰਘ ਬੰਨੋਆਣਾ, ਕਰਨੈਲ ਸਿੰਘ ਨਿੱਝਰ, ਅਵਤਾਰ ਜੌੜਾ, ਹਰਬੰਸ ਸਿੰਘ ਖੁਰਾਣਾ, ਉਲਫਤ ਬਾਜਵਾ, ਸੰਤੋਖ ਸਿੰਘ ਸਫਰੀ, ਪ੍ਰੋ: ਮਨਜੀਤ ਸਿੰਘ, ਨਵਜੀਤ ਖਹਿਰਾ, ਡਾ: ਜੁਗਿੰਦਰ ਪਵਾਰ, ਡਾ: ਜੁਗਿੰਦਰ ਬਾਵਰਾ, ਆਰਿਫ ਗੋਬਿੰਦਪੁਰੀ, ਡੀ, ਆਰ ਧਵਨ, ਚਮਨ ਲਾਲ ਲੱਕੀ, ਸੁਰਿੰਦਰ ਕੁਮਾਰ ਬੰਗੜ ਤਰਸੇਮ ਗੁਜਰਾਲ, ਬਿਅੰਤ ਸਿੰਘ ਸਰਹੱਦੀ, ਦਰਸ਼ਨ ਸਿੰਘ ਹਵਾਲਦਾਰ, ਮੱਖਨ ਮਾਨ, ਫਕੀਰ ਚੰਦ ਤੁਲੀ, ਵਰਿੰਦਰ ਸ਼ਰਮਾ, ਮਨਜੀਤ ਰੱਤੂ, ਕੁਲਦੀਪ ਸਿੰਘ ਪੱਟੀ, ਸ੍ਰੀਮਤੀ ਕੀਰਤੀ ਕੇਸਰ ਤੇ ਰਛਪਾਲ ਸਿੰਘ ਬੱਧਣ ਆਦਿ ਵਿਸ਼ੇਸ਼ ਤੌਰ ਤੇ ਸ਼ਾਮਲ ਸਨ।

ਇਸ ਵਿਸ਼ਾਲ ਸਮਾਗਮ ਦਾ ਸੰਚਾਲਨ ਸਭਾ ਦੇ ਜ਼ਨਰਲ ਸਕਤਰ ਨਰਿੰਜਨ ਸਿੰਘ ਸਾਥੀ ਨੇ ਸਾਥੀ ਨੇ ਕੀਤਾ।

# ਪੰਜਾਬੀ ਲੇਖਕ ਸਭਾ ਜਲੰਧਰ ਦੀ ਕਾਰਜਕਾਰਨੀ

ਪੰਜਾਬੀ ਲੇਖਕ ਸਭਾ ਜਲੰਧਰ ਦੇ ਨਵੇਂ ਚੁਣੇ ਗਏ ਅਹੁਦੇਦਾਰਾਂ ਦੀ ਮੀਟਿੰਗ ਸਭਾ ਦੇ ਪ੍ਰਧਾਨ ਸ: ਜਗਦੀਸ਼ ਸਿੰਘ ਵਰਿਆਮ ਦੀ ਪ੍ਰਧਾਨਗੀ ਹੇਠ ਐਤਵਾਰ ੩ ਸਤੰਬਰ ਨੂੰ ਹੋਈ। ਜਿਸ ਵਿਚ ਸਭਾ ਦੀ ਦੋ ਸਾਲਾਂ ਲਈ ਕਾਰਜਕਾਰਨੀ ਸਹਿਤ ਸਲਾਹਕਾਰ ਅਤੇ ਵਿਸ਼ੇਸ਼ ਨਿਮੰਤ੍ਰਿਤ ਮੈਂਬਰ ਸਰਬ. ਸੰਮਤੀ ਨਾਲ ਪਰਵਾਨ ਕੀਤੇ ਗਏ।

ਕਾਰਜਕਾਰਨੀ ਵਿਚ ਹੇਠ ਲਿਖੇ ਮੈਂਬਰ ਲਏ ਗਏ।

ਪ੍ਰੋ: ਪਿਆਰਾ ਸਿੰਘ ਭੋਗਲ, ਪ੍ਰੋ: ਜਸਵੰਤ ਸਿੰਘ ਵਿਰਦੀ, ਸ੍ਰੀ ਅਜੀਤ ਸੈਣੀ, ਪ੍ਰੋ: ਗੁਰਲਾਲ ਸਿੰਘ, ਪ੍ਰੋ: ਵਰਿਆਮ ਸੰਧੂ, ਸ੍ਰੀਮਤੀ ਉਰਮਿਲਾ ਆਨੰਦ, ਸ: ਸੰਤੋਖ ਸਿੰਘ ਸਫ਼ਰੀ, ਸ੍ਰੀ ਉਲਫਤ ਬਾਜਵਾ, ਡਾ: ਤਰਸੇਮ ਗੁਜਰਾਲ, ਸ: ਜੰਗ ਬਹਾਦਰ ਸਿੰਘ ਘਈ, ਡਾ: ਜੋਗਿੰਦਰ ਬਾਵਰਾ ਅਤੇ ਸ੍ਰੀ ਮਹਿੰਦਰ ਭੱਟੀ। ਡਾ: ਰੋਸ਼ਨ ਲਾਲ ਆਹੂਜਾ ਜੀ, ਪਹਿਲਾਂ ਵਾਂਗ ਸਭਾ ਦੇ ਸਰਪ੍ਰਸਤ ਬਣਾਏ ਗਏ।

ਸ: ਬਰਜਿੰਦਰ ਸਿੰਘ, ਕਾ: ਜਗਜੀਤ ਸਿੰਘ ਆਨੰਦ, ਸ੍ਰੀ ਵਿਜੈ ਚੋਪੜਾ, ਕਾ: ਭਗਤ ਸਿੰਘ ਬਿਲਗਾ, ਸ: ਭੁਪਿੰਦਰ ਸਿੰਘ ਪੀ.ਸੀ.ਐਸ. ਤੇ ਸ: ਜੋਧ ਸਿੰਘ ਸਭਾ ਦੇ ਸਲਾਹਕਾਰ ਮਿਥੇ ਗਏ।

ਸਰਵ ਸ੍ਰੀ ਡਾ: ਜਸਵੰਤ ਸਿੰਘ ਜੱਸ, ਪ੍ਰਿੰ: ਤਰਲੋਚਨ ਸਿੰਘ ਭਾਟੀਆ, ਪ੍ਰੋ: ਨਰਿੰਜਨ ਸਿੰਘ ਢੇਸੀ, ਸ: ਬੇਅੰਤ ਸਿੰਘ ਸਰਹੱਦੀ, ਸ੍ਰੀ ਹਰਨਾਮ ਦਾਸ ਸਹਿਰਾਈ, ਸ੍ਰੀ ਸਤਨਾਮ ਮਾਣਕ, ਕਾ: ਦਰਸ਼ਨ ਸਿੰਘ ਹਵਾਲਦਾਰ, ਸ੍ਰੀ ਲਖਵਿੰਦਰ ਜੌਹਲ, ਸ: ਹਰਬੰਸ ਸਿੰਘ ਖੁਰਾਣਾ, ਪ੍ਰੋ: ਹਰਜੀਤ ਸਿੰਘ, ਪ੍ਰੋ: ਅਵਤਾਰ ਜੌੜਾ ਅਤੇ ਸ੍ਰੀ ਵਰਿੰਦਰ ਸ਼ਰਮਾ ਵਿਸ਼ੇਸ਼ ਨਿਮੰਤ੍ਰਿਤ ਮੈਂਬਰ ਹੋਣਗੇ। ਇਸ ਮੌਕੇ ਤੇ ਸਭਾ ਦੇ ਅਹੁਦੇਦਾਰਾਂ ਨੇ ਮਾਂ-ਬੋਲੀ ਪੰਜਾਬੀ ਦੀ ਉੱਨਤੀ ਲਈ ਭਰਪੂਰ ਕੰਮ ਕਰਨ ਦਾ ਪ੍ਰਣ ਲਿਆ ਅਤੇ ਨਵੇਂ ਪ੍ਰੋਗਰਾਮ ਉਲੀਕੇ ਗਏ।

**ਨਰਿੰਜਨ ਸਿੰਘ ਸਾਥੀ**
ਜਨਰਲ ਸਕੱਤਰ

---

ਮਿੰਨੀ ਕਹਾਣੀ

# ਕੁਤਾ ਤੇ ਕਾਂ

—ਦਵਿੰਦਰ ਮੰਡ—

ਕਾਂ ਨੂੰ ਦਿਨੋ ਦਿਨ ਤਕੜਾ ਹੁੰਦਾ ਦੇਖ ਕੇ ਕੁੱਤਾ ਕਹਿਣ ਲਗਾ "ਓਏ ਕਾਵਾਂ ਸਾਲਿਆ ਕੀ ਖਾਂਦਾ ਹੁੰਦਾ, ਬਾਹਲਾ ਫਿਟ ਗਿਆ, ਅਗੇ ਤਾਂ ਪਾਣੀ ਪੀਣ ਲਈ ਰੋੜੇ ਇਕੱਠੇ ਕਰਦਾ ਥੱਕ ਗਿਆ ਸੀ ?"

"ਉਹ ਵੇਲੇ ਗਏ ਹੁਣ ਕੁਤੇ ਭਾਈ ?"

"ਨਾਂਹ ਹੁਣ ਕੀ ਹੋਇਆ ?" ਕੁੱਤਾ ਹੈਰਾਨ ਸੀ।

"ਹੁਣ...ਨਾ ਜੱਗ ਦੀ ਲੋੜ, ਨਾ ਘੜੇ ਦੀ ਤੇ ਨਾ ਰੋੜਿਆਂ ਦੀ।"

"ਹੋਰ ਕਾਹਦੀ ?"

"ਹੁਣ ਤਾਂ ਆਪਾਂ ਜਿਥੋਂ ਮਰਜ਼ੀ ਖੂਨ ਪੀ ਲਈਏ ਥੋੜੇ ਆ ਛੱਪੜ ਥਾਂ ਥਾਂ ਤਾਂ ਬਹਿ ਕੇ ਮੇਰੇ ਜਾਤ ਭਾਈ ਖੂਨ ਪੀ ਰਹੇ ਨੇ, ਨਾਲੇ ਤਾਕਤਵਰ ਆ ?"

ਕੁੱਤਾ ਕਾਂ ਦੇ ਮੂੰਹ ਵਲ ਦੇਖੀ ਜਾ ਰਿਹਾ ਸੀ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Registered No. PB/JL—253 MONTHLY WARIAM SEPTEMBER 1989
Registered with the Registrar of News Papers for India No. 26453/75



ਐਡਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jalandhar-144001.